# ਦੋ ਹਿੰਮਤੀ ਕਹਾਣੀਆਂ

ਲੇਖਕ - ਹੋਲਗਰ ਪੁੱਕ

ਅਨੁਵਾਦਕ - ਅਵਤਾਰ

ਟਾਈਟਲ ਕਵਰ ਅਤੇ ਰੇਖਾਚਿੱਤਰ — ਰਾਮਬਾਬੂ

ਅਨੁਰਾਗ ਟਰੱਸਟ

# ਦੋ ਹਿੰਮਤੀ ਕਹਾਣੀਆਂ

ਕੀਮਤ — 15 ਰੁਪਏ

ਪਹਿਲਾ ਪੰਜਾਬੀ ਐਡੀਸ਼ਨ — ਸਤੰਬਰ 2011

ਪ੍ਰਕਾਸ਼ਕ
**ਅਨੁਰਾਗ ਟਰੱਸਟ**
ਡੀ-68, ਨਿਰਾਲਾਨਗਰ
ਲਖਨਊ - 226020

# ਇੱਕ ਭੂਤ ਦੀ ਕਹਾਣੀ



ਅਨੰਤ ਤੇ ਕਦਮ ਭਰਾ ਸਨ। ਉਹ ਇੱਕ ਲੰਮੇ ਤੇ ਭੱਦੇ ਢੰਗ ਨਾਲ਼ ਫੈਲੇ ਹੋਏ ਇੱਕ ਮੰਜ਼ਿਲੇ ਮਕਾਨ ਵਿੱਚ ਰਹਿੰਦੇ ਸਨ। ਉਸ ਦੇ ਇੱਕ ਸਿਰੇ 'ਤੇ ਪਿੰਡ ਦੀ ਦੁਕਾਨ ਸੀ ਤੇ ਦੂਜੇ ਸਿਰੇ 'ਤੇ ਦੁਕਾਨ ਮਾਲਕ ਦੇ ਪਰਿਵਾਰ ਦਾ ਕਬਜ਼ਾ ਸੀ।

ਇੱਕ ਰਾਤ ਦੋਵੇਂ ਭਰਾ ਦੀਵਾਨਖਾਨੇ ਵਿੱਚ ਸ਼ਤਰੰਜ ਖੇਡ ਰਹੇ ਸਨ। ਉਨ੍ਹਾਂ ਦੇ ਪਿਤਾ ਨੇ ਦੁਕਾਨ 'ਤੇ ਤਾਲਾ ਲਗਾ ਦਿੱਤਾ ਸੀ ਅਤੇ ਮਾਂ ਤੇ ਪਿਤਾ ਦੋਵੇਂ ਕਸਬੇ ਦੀ ਇੱਕ ਬੈਠਕ ਵਿੱਚ ਚਲੇ ਗਏ ਸਨ।

ਬਾਹਰ ਠੰਡ ਤੇ ਹਨ੍ਹੇਰਾ ਸੀ ਪਰ ਅੰਦਰ ਨਿੱਘ ਤੇ ਅਰਾਮ ਸੀ। ਉਨ੍ਹਾਂ ਦਾ ਕੁੱਤਾ ਵਿਹੜੇ ਦੀ ਰਾਖੀ ਕਰ ਰਿਹਾ ਸੀ। ਭਾਵੇਂ ਸਭ ਤੋਂ ਨੇੜਲੇ ਗੁਆਂਢੀ ਦੀ ਬੱਤੀ ਦੂਰ ਜੰਗਲ ਦੇ ਕਿਨਾਰੇ 'ਤੇ ਚਮਕ ਰਹੀ ਸੀ ਪਰ ਡਰਨ ਵਾਲ਼ੀ ਕੋਈ ਗੱਲ ਨਹੀਂ ਸੀ।

ਸਾਰਾ ਕੁਝ ਸ਼ਾਂਤ ਤੇ ਸਥਿਰ ਸੀ। ਸਿਰਫ਼ ਸ਼ਤਰੰਜ ਦੇ ਮੋਹਰਿਆਂ ਤੋਂ ਉਸ ਵੇਲ਼ੇ ਅਵਾਜ਼ ਆਉਂਦੀ ਜਦੋਂ ਮੁੰਡੇ ਉਨ੍ਹਾਂ ਨੂੰ ਬੋਰਡ 'ਤੇ ਖਿਸਕਾਉਂਦੇ।

ਇੱਕ ਦਮ ਇੱਕ ਜ਼ੋਰਦਾਰ ਖੜਾਕੇ ਨਾਲ਼ ਇਹ ਸ਼ਾਂਤੀ ਭੰਗ ਹੋ ਗਈ। ਇਹ ਅਵਾਜ਼ ਇੰਨੀ ਉੱਚੀ ਸੀ ਕਿ ਅਨੰਤ ਦੇ ਹੱਥੋਂ ਉਹ ਮੋਹਰਾ ਡਿੱਗ ਪਿਆ ਜਿਸ ਨੂੰ ਉਸ ਨੇ ਅਜੇ ਚੁੱਕਿਆ ਹੀ ਸੀ। ਕਦਮ ਦਾ ਤਾਂ ਜਿਵੇਂ ਸਾਹ ਹੀ ਰੁੱਕ ਗਿਆ ਤੇ ਬਾਹਰ ਸ਼ੇਰੂ ਭੌਂਕ ਰਿਹਾ ਸੀ।

ਮੁੰਡਿਆਂ ਦੀ ਹਿੱਲਣ ਦੀ ਹਿੰਮਤ ਨਾ ਪਈ। ਉਹ ਕੰਨ ਲਾ ਕੇ ਸੁਣਦੇ ਰਹੇ ਪਰ ਮਕਾਨ ਇੱਕ ਵਾਰ ਫਿਰ ਇੰਨਾ ਸ਼ਾਂਤ ਹੋ ਚੁੱਕਿਆ ਸੀ ਜਿਵੇਂ ਉੱਥੇ ਕੋਈ ਵੀ ਜ਼ੋਰਦਾਰ ਖੜਾਕਾ ਹੋਇਆ ਹੀ ਨਾ ਹੋਵੇ।

"ਉੱਥੋਂ ਆਈ ਸੀ... ਦੁਕਾਨ ਵਿੱਚੋਂ," ਅਨੰਤ ਨੇ ਬੁੜਬੁੜਾਉਂਦੇ ਹੋਏ ਕਿਹਾ ਅਤੇ ਦਰਵਾਜ਼ੇ ਵੱਲ ਭੱਜਿਆ। ਦਰਵਾਜ਼ੇ ਦੇ ਪਿੱਛੇ ਤੰਗ ਜਿਹੇ ਗਲਿਆਰੇ ਤੋਂ ਪਰ੍ਹੇ ਇੱਕ ਹੋਰ ਦਰਵਾਜ਼ਾ ਸੀ, ਜਿਹੜਾ ਦੁਕਾਨ

ਵਿੱਚ ਖੁੱਲ੍ਹਦਾ ਸੀ।

"ਕੀ ਤੈਨੂੰ... ਕੀ ਤੈਨੂੰ ਲਗਦਾ ਹੈ ਕਿ ਅੰਦਰ ਚੋਰ ਹੈ?" ਕਦਮ ਨੇ ਹੌਲ਼ੀ ਜਿਹੇ ਕਿਹਾ ਤੇ ਇੱਕ ਦਮ ਡਰ ਕੇ ਆਪਣੇ ਭਰਾ ਦੀ ਬਾਂਹ ਫੜ ਲਈ।

"ਹੁਣ ਛੱਡ ਵੀ ਦੇਹ! ਭਲਾ ਉਸ ਵਿੱਚ ਚੋਰ ਕਿਵੇਂ ਵੜ ਸਕਦੇ ਹਨ?" ਅਨੰਤ ਨੇ ਉਸ ਦੇ ਸ਼ੱਕ ਨੂੰ ਸਕਿੰਟਾਂ ਵਿੱਚ ਉਡਾ ਦਿੱਤਾ। ਆਪਣੇ ਭਰਾ ਦੀ ਅਵਾਜ਼ ਅਤੇ ਮੁਦਰਾ ਤੋਂ ਕਦਮ ਨੂੰ ਆਪਣੇ ਪਿਤਾ ਦੀ ਯਾਦ ਆ ਗਈ।

"ਵੇਖ, ਹੁਣ ਸ਼ੇਰੂ ਨੇ ਵੀ ਭੌਂਕਣਾ ਬੰਦ ਕਰ ਦਿੱਤਾ ਹੈ," ਅਨੰਤ ਨੇ ਹੌਂਸਲਾ ਦਿੱਤਾ।

ਸੱਚੀਂ ਹੀ ਕੁੱਤੇ ਦੇ ਭੌਂਕਣ ਤੇ ਗਰਜਣ ਦੀ ਅਵਾਜ਼ ਰੁਕ ਚੁੱਕੀ ਸੀ।

"ਸਾਨੂੰ ਜਾ ਕੇ ਵੀ ਵੇਖਣਾ ਚਾਹੀਦਾ ਹੈ ਕਿ ਉਸ ਖੜਾਕੇ ਦਾ ਕੀ ਕਾਰਨ ਸੀ।"

"ਮੈਨੂੰ ਨਹੀਂ ਪਤਾ", ਕਦਮ ਝਿਜਕ ਰਿਹਾ ਸੀ।

ਪਰ ਉਦੋਂ ਤੱਕ ਅਨੰਤ ਉੱਠ ਚੁੱਕਿਆ ਸੀ। ਉਸ ਨੇ ਖਿੱਚ ਕੇ ਦਰਵਾਜਾ ਖੋਲ੍ਹਿਆ ਤੇ ਵਿਹੜੇ ਦੀ ਬੱਤੀ ਜਲਾਈ। ਵਿਹੜੇ ਵਿੱਚ ਕੋਈ ਨਹੀਂ ਸੀ। ਉਦੋਂ ਅਨੰਤ ਦੀਵਾਨਖਾਨੇ ਵਿੱਚ ਕੁਰਸੀ ਚੁੱਕ ਲਿਆਇਆ ਤੇ ਉਸ ਨੂੰ ਦੁਕਾਨ ਵੱਲ ਖੁੱਲ੍ਹਣ ਵਾਲ਼ੇ ਦਰਵਾਜ਼ੇ ਪਿੱਛੇ ਲਾ ਦਿੱਤਾ। ਦਰਵਾਜ਼ੇ ਦਾ ਉੱਪਰਲਾ ਹਿੱਸਾ ਕੱਚ ਦਾ ਬਣਿਆ ਹੋਇਆ ਸੀ। ਕੁਰਸੀ 'ਤੇ ਖੜ੍ਹੇ ਹੋ ਕੇ ਮੁੰਡੇ ਕਿਸੇ ਤਰ੍ਹਾਂ ਉਸ ਥਾਂ 'ਤੇ ਪਹੁੰਚਦੇ ਸਨ ਜਿੱਥੋਂ ਉਹ ਦੁਕਾਨ ਦੇ ਅੰਦਰ ਝਾਕ ਸਕਣ।

ਰਾਤ ਵੇਲ਼ੇ ਪਿਤਾ ਜੀ ਹਮੇਸ਼ਾ ਗੁਦਾਮ ਵਿੱਚ ਇੱਕ ਮੱਧਮ ਜਿਹੀ ਬੱਤੀ ਬਲ਼ਦੀ ਛੱਡ ਦਿੰਦੇ ਸਨ ਜਿਸ ਨਾਲ਼ ਸਾਰੇ ਕਾਊਂਟਰ ਤੇ ਅਲਮਾਰੀਆਂ ਦਿਖ ਰਹੀਆਂ ਸਨ।

ਮੁੰਡੇ ਬਿਲਕੁਲ ਹੈਰਾਨ ਹੋਏ ਘੂਰ ਰਹੇ ਸਨ। ਬਾਲ਼ਟੀਆਂ ਦਾ ਢੇਰ ਡਿੱਗਿਆ ਹੋਇਆ ਸੀ। ਟਾਇਲਾਂ ਵਾਲ਼ੇ ਫਰਸ਼ ਉੱਤੇ ਚਾਰੇ ਪਾਸੇ ਬਾਲਟੀਆਂ ਖਿੱਲਰੀਆਂ ਪਈਆਂ ਸਨ ਅਤੇ ਮੇਜ਼ ਦੇ ਕੋਨੇ ਉੱਤੇ... ਇਹ ਕੀ! ਮੁੰਡਿਆਂ ਨੂੰ ਇੱਕ ਸਿਰ ਦਿਖਾਈ ਦਿੱਤਾ। ਉਹ ਕਾਲ਼ੇ ਨੈਣਾਂ ਵਾਲ਼ੀ ਇੱਕ ਖੋਪੜੀ ਵਰਗਾ ਲੱਗ ਰਿਹਾ ਸੀ... ਸਿਰ ਇੱਕ ਟੱਕ ਬਾਲ਼ਟੀਆਂ ਵੱਲ ਵੇਖ ਰਿਹਾ ਸੀ ਜਿਵੇਂ ਉਹ ਬਾਲ਼ਟੀਆਂ ਦੀ ਨਿਗਰਾਨੀ ਕਰ ਰਿਹਾ ਹੋਵੇ।

ਅਤੇ ਫਿਰ... ਹੇ ਪਰਮਾਤਮਾ!

ਅਲਮਾਰੀ ਵਿੱਚ ਟੰਗਿਆ ਇੱਕ ਹਰਾ ਸਵੈਟਰ ਅਚਾਨਕ ਕੁੱਦਣ ਲੱਗ ਪਿਆ ਉੱਪਰ ਥੱਲੇ...। ਫਿਰ ਉੱਪਰ ਤੇ ਥੱਲੇ... ਅਤੇ ਮਗਰੋਂ ਕਾਊਂਟਰ ਪਿੱਛੇ ਜਾ ਕੇ ਗਾਇਬ ਹੋ ਗਿਆ।

ਮੁੰਡੇ ਹੈਰਾਨ ਹੋਏ ਅੱਖਾਂ ਪਾੜ ਕੇ ਵੇਖ ਰਹੇ ਸਨ। ਇਸ ਤੋਂ ਪਹਿਲੋਂ ਕਿ ਉਹਨਾਂ ਨੂੰ ਹੋਸ਼ ਆਉਂਦਾ ਇੱਕ ਹੋਰ ਹੈਰਾਨੀ ਉਨ੍ਹਾਂ 'ਤੇ ਆਣ ਪਈ।

ਕਾਊਂਟਰ ਪਿੱਛਿਓਂ ਹਰਾ ਸਵੈਟਰ ਘਿਸੜਦਾ ਹੋਇਆ ਬਾਹਰ ਨਿਕਲ਼ਿਆ। ਬਾਹਾਂ ਆਸੇ ਪਾਸੇ ਵੱਲ ਤੇ ਵਿੱਚ ਵਿਚਾਲ਼ਿਓਂ ਅਜੀਬ ਢੰਗ ਨਾਲ਼ ਕੁੱਬ ਕੱਢ ਕੇ ਉਸ ਨੇ ਫਰਸ਼ ਨੂੰ ਪਾਰ ਕੀਤਾ ਤੇ ਸ਼ਰਾਬ ਦੇ ਕਰੇਟ



ਵਿਚਾਲੇ ਗੁਆਚ ਗਿਆ।

ਫਿਰ ਕੋਈ ਚੀਕਿਆ। ਅਨੰਤ ਤ੍ਰਭਕ ਗਿਆ ਪਰ ਉਹ ਛੇਤੀ ਹੀ ਪਛਾਣ ਗਿਆ ਕਿ ਚੀਕਣ ਵਾਲ਼ਾ ਉਸ ਦਾ ਭਰਾ ਸੀ।

“ਚੱਲ ਭੱਜ ਚੱਲੀਏ !” ਕੁਰਸੀ ਤੋਂ ਹੇਠਾਂ ਉਤਰਦਿਆਂ ਮੁੰਡਾ ਗਲ਼ਾ ਪਾੜ ਕੇ ਚੀਕਿਆ। ਆਪਣੇ ਭਰਾ ਨੂੰ ਸ਼ਾਂਤ ਕਰਨ ਲਈ ਅਨੰਤ ਨੂੰ ਬਹੁਤ ਯਤਨ ਕਰਨੇ ਪਏ:

“ਬਾਲ਼ਟੀਆਂ ਦਾ ਢੇਰ ਪਹਿਲੋਂ ਹੀ ਟੇਢਾ ਰੱਖਿਆ ਹੋਇਆ ਸੀ ਤੇ ਉਹ ਬਸ ਡਿੱਗ ਪਿਆ। ਪਰ ਉਹ ਸਿਰ... ਉਹ ਸਿਰਫ ਗੱਤੇ ਦਾ ਇੱਕ ਮਖੌਟਾ ਹੀ ਸੀ। ਅਖੀਰਲੇ ਖਾਨੇ ਵਿੱਚ ਬਹੁਤ ਸਾਰੇ ਪਏ ਹੋਏ ਸਨ, ਚੇਤੇ ਨਹੀਂ ?”

“ਪਰ ਸਵੈਟਰ... ਉਹ ਹਰਾ ਸਵੈਟਰ ?” ਕਦਮ ਨੇ ਬੁੜਬੁੜ ਕੀਤੀ। ਉਹ ਬਹੁਤ ਜ਼ਿਆਦਾ ਕੰਬ ਰਿਹਾ ਸੀ।

ਅਨੰਤ ਨੂੰ ਵੀ ਹਰੇ ਸਵੈਟਰ ਵਾਲ਼ੀ ਉਸ ਅਜੀਬ ਘਟਨਾ ਦੀ ਸਮਝ ਨਹੀਂ ਸੀ ਆ ਰਹੀ। ਉਹ ਪੂਰਾ ਮਾਮਲਾ ਉਸ ਲਈ ਵੀ ਭਾਰਾ ਪੈਣ ਲੱਗ ਪਿਆ ਸੀ ਤੇ ਉਸ ਦੀ ਇੱਛਾ ਸੀ ਕਿ ਉਸ ਦੇ ਮਾਂ ਪਿਓ ਛੇਤੀ ਘਰ ਆ ਜਾਣ। ਪਰ ਉਹ ਕਦਮ ਸਾਹਮਣੇ ਆਪਣੀ ਘਬਰਾਹਟ ਨਹੀਂ ਸੀ ਲਿਆਉਣੀ ਚਾਹੁੰਦਾ। ਇਸ ਲਈ ਉਸ ਨੇ ਜਿੰਨਾ ਹੋ ਸਕੇ ਓਨੇ ਸ਼ਾਂਤਮਈ ਢੰਗ ਨਾਲ਼ ਕਿਹਾ:

“ਸਾਨੂੰ ਇੱਕ ਵਾਰ ਫਿਰ ਵੇਖਣਾ ਚਾਹੀਦਾ ਹੈ ਕਿ ਆਖਰ ਕੀ ਮਾਮਲਾ ਹੈ ?”

“ਮੈਂ ਨੀਂ ਵੇਖਣਾ” ਹੰਝੂ ਭਰੀਆਂ ਅੱਖਾਂ ਨਾਲ਼ ਛੋਟੇ ਭਰਾ ਨੇ ਵਿਰੋਧ ਕੀਤਾ।



ਪਰ ਉਦੋਂ ਤੱਕ ਅਨੰਤ ਕੁਰਸੀ 'ਤੇ ਚੜ੍ਹ ਚੁੱਕਿਆ ਸੀ ਉਹ ਹਾਲੇ ਕਮਰੇ ਦੀ ਜਾਂਚ ਪੜਤਾਲ਼ ਕਰ ਹੀ ਰਿਹਾ ਸੀ ਕਿ ਉਨ੍ਹਾਂ ਨੂੰ ਇੱਕ ਧਮਾਕਾ ਸੁਣਾਈ ਦਿੱਤਾ। ਇਹ ਇੱਕ ਜ਼ੋਰਦਾਰ ਧਮਾਕਾ ਸੀ ਅਤੇ ਇਸ ਤੋਂ ਮਗਰੋਂ ਛਣਕ ਦੀ ਅਵਾਜ਼ ਆਈ।

"ਥੱਲੇ ਉੱਤਰ, ਚੱਲ ਦੌੜ ਚਲੀਏ!" ਕਦਮ ਆਪਣੇ ਭਰਾ ਦੀ ਪੈਂਟ ਦਾ ਪੌਂਚਾ ਖਿੱਚਣ ਲੱਗਾ।

ਪਰ ਅਨੰਤ ਇੰਨਾ ਹੈਰਾਨ ਸੀ ਕਿ ਕੋਈ ਜਵਾਬ ਨਾ ਦੇ ਸਕਿਆ।

ਕੋਈ ਲੰਮੀ ਤੇ ਪਤਲੀ ਜਿਹੀ ਚੀਜ਼ ਵਲ਼ ਖਾਂਦੀ ਹੋਈ ਤੇ ਕੁਲ਼ਬੁਲ਼ ਕੁਲ਼ਬੁਲ਼ ਕਰਦੀ ਹੋਈ ਅਲਮਾਰੀ ਹੇਠੋਂ ਘਿਸੜਦੀ ਹੋਈ ਨਿਕਲ ਰਹੀ ਸੀ। ਇਹ ਸੱਪ ਹੀ ਸੀ ਇਸ ਗੱਲ ਵਿੱਚ ਕੋਈ ਸ਼ੱਕ ਨਹੀਂ। ਕਿੰਨਾ ਲੰਮਾ, ਇਸ ਦਾ ਜਿਵੇਂ ਕੋਈ ਕਿਨਾਰਾ ਹੀ ਨਹੀਂ ਸੀ...

"ਇਹ ਕੀ ਹੈ?" ਕਦਮ ਨੇ ਹੌਲ਼ੀ ਜਿਹੇ ਪੁੱਛਿਆ।

"ਸੱਪ", ਅਨੰਤ ਇੱਕ ਦਮ ਬੋਲ ਪਿਆ। ਪਰ ਉਸ ਨੂੰ ਇੱਕੋ ਦਮ ਇਹ ਅਹਿਸਾਸ ਹੋਇਆ ਕਿ ਉਸ ਨੂੰ ਇਹ ਗੱਲ ਕਦਮ ਨੂੰ ਨਹੀਂ ਸੀ ਦੱਸਣੀ ਚਾਹੀਦੀ।

ਨਿੱਕੇ ਭਰਾ ਨੇ ਫਿਰ ਦਹਾੜ ਕੇ ਰੋਣਾ ਸ਼ੁਰੂ ਕਰ ਦਿੱਤਾ। ਇਸ ਵਾਰੀ ਅਨੰਤ ਨੂੰ ਉਸ ਨੂੰ ਚੁੱਪ ਕਰਾਉਣ ਦਾ ਸਮਾਂ ਵੀ ਨਾ ਮਿਲ਼ ਸਕਿਆ।

ਦੁਕਾਨ ਦੇ ਸਾਹਮਣੇ ਵਾਲ਼ੀ ਕੰਧ ਵਿੱਚ, ਲੰਮੇ ਮੇਜ਼ ਪਿੱਛੇ ਲੱਗਾ ਦਰਵਾਜ਼ਾ ਆਪਣੇ ਆਪ ਖੁੱਲ੍ਹ ਰਿਹਾ ਸੀ। ਅਨੰਤ ਨੇ ਕਿਸੇ ਨੂੰ ਬਾਹਰ ਜਾਂਦਿਆਂ ਜਾਂ ਅੰਦਰ ਆਉਂਦਿਆਂ ਨਹੀਂ ਸੀ ਵੇਖਿਆ ਉਹ ਦਰਵਾਜ਼ਾ ਉਹਨਾਂ ਦੇ ਪਿਤਾ ਦੇ ਕੰਮ ਕਰਨ ਵਾਲ਼ੇ ਕਮਰੇ ਵਿੱਚ ਖੁੱਲ੍ਹਦਾ ਸੀ।

ਅਨੰਤ ਦੀ ਨਜ਼ਰ ਇੱਕ ਹੋਰ ਅਜੀਬ ਜਿਹੀ ਚੀਜ਼ 'ਤੇ ਪਈ। ਪਿਤਾ ਜੀ ਕਮਰੇ ਦੀ ਬੱਤੀ ਜਲ਼ ਰਹੀ ਸੀ। ਕੀ ਪਿਤਾ ਜੀ ਉਸ ਨੂੰ ਚੱਲਦਾ ਛੱਡ ਗਏ ਸਨ? ਜਾਂ ਇਹ ਆਪੇ ਹੀ ਚੱਲ ਪਈ ਸੀ? ਅੱਜ ਤਾਂ ਸਭ ਕੁਝ ਹੀ ਸੰਭਵ ਲੱਗ ਰਿਹਾ ਸੀ।

ਅਨੰਤ ਖੁੱਲ੍ਹੇ ਦਰਵਾਜ਼ੇ ਅਤੇ ਉਸ ਵਿੱਚੋਂ ਆਉਂਦੀ ਰੌਸ਼ਨੀ ਨੂੰ ਅੱਖਾਂ ਫਾੜ ਕੇ ਵੇਖਦਾ ਰਿਹਾ ਉਸ ਨੇ ਆਪਣਾ ਦਿਲ ਘੱਟਦਾ ਜਿਹਾ ਮਹਿਸੂਸ ਕੀਤਾ।

"ਕੀ ਹੋਇਆ ?" ਕਦਮ ਹੌਲ਼ੀ ਜਿਹੇ ਬੋਲਿਆ ਤੇ ਆਪਣੇ ਭਰਾ ਦਾ ਪੌਂਚਾ ਖਿੱਚਣ ਲੱਗ ਪਿਆ। ਅਨੰਤ ਨੇ ਕਿਉਂਕਿ ਕੋਈ ਜਵਾਬ ਨਹੀਂ ਸੀ ਦਿੱਤਾ ਇਸ ਲਈ ਕਦਮ ਨੇ ਕੁਰਸੀ 'ਤੇ ਚੜ੍ਹਨ ਦਾ ਫੈਸਲਾ ਲਿਆ। ਉਹ ਡਰਿਆ ਹੋਇਆ ਤਾਂ ਸੀ ਪਰ ਉਤਸੁਕਤਾ ਕਰਕੇ ਆਪਣੇ ਆਪ ਨੂੰ ਰੋਕ ਨਾ ਸਕਿਆ।

ਇੱਕਦਮ ਘਰਘਰ ਦੀ ਅਵਾਜ਼ ਆਈ ਤੇ ਦੂਜੇ ਹੀ ਪਲ ਸਾਰਾ ਮਕਾਨ ਹਨ੍ਹੇਰੇ ਵਿੱਚ ਡੁੱਬ ਗਿਆ।

ਕਦਮ ਚੀਕਿਆ ਤੇ ਅਨੰਤ ਨਾਲ਼ ਲਿਪਟ ਗਿਆ। ਅਨੰਤ ਦਾ ਸੰਤੁਲਨ ਵਿਗੜ ਗਿਆ ਤੇ ਦੋਵੇਂ ਜ਼ਮੀਨ 'ਤੇ ਆ ਡਿੱਗੇ। ਖੁਸ਼ਕਿਸਮਤੀ ਨੂੰ ਕਿਸੇ ਨੂੰ ਸੱਟ ਨਹੀਂ ਵੱਜੀ ਕਿਉਂਕਿ ਉਹ ਰੂੰ ਦੇ ਉਸ ਬੋਰੇ 'ਤੇ ਡਿੱਗੇ ਸਨ ਜੋ ਕੰਧ ਦੇ ਸਹਾਰੇ ਟਿਕਿਆ ਹੋਇਆ ਸੀ।

"ਕੀ ਮੁਸੀਬਤ ਹੈ! ਫਿਊਜ਼ ਉੱਡ ਗਿਆ!" ਅਨੰਤ ਆਪਣੇ ਪਿਤਾ ਵਰਗੇ ਸ਼ਬਦ ਇਸਤੇਮਾਲ ਕਰ ਰਿਹਾ ਸੀ।

"ਕਿਸ ਨੇ... ਕਿਸ ਨੇ ਕੀਤਾ ਇਹ ?" ਕਦਮ ਹੌਲ਼ੀ ਜਿਹੇ ਬੋਲਿਆ।

ਉਸ ਨੇ ਆਪਣੇ ਵੱਡੇ ਭਰਾ ਨੂੰ ਦੋਨੀਂ ਹੱਥੀਂ ਘੁੱਟ ਕੇ ਫੜ੍ਹ ਲਿਆ ਤੇ ਸਹਿਮਿਆ ਹੋਇਆ ਹਨ੍ਹੇਰੇ ਵਿੱਚ ਅੱਖਾਂ ਪਾੜੀ ਵੇਖਣ ਲੱਗਾ। ਅਨੰਤ ਨੂੰ ਇਸ ਗੱਲ ਦਾ ਜਵਾਬ ਨਹੀਂ ਸੀ ਪਤਾ।

ਰੂੰ ਦਾ ਬੋਰਾ ਨਰਮ ਤੇ ਗਰਮੀ ਦੇਣ ਵਾਲ਼ਾ ਸੀ ਪਰ ਹਨ੍ਹੇਰੇ ਵਿੱਚ ਉਹ ਉਨ੍ਹਾਂ ਨੂੰ ਡਰਾਉਣਾ ਲੱਗ ਰਿਹਾ ਸੀ। ਉਨ੍ਹਾਂ ਨੂੰ ਮੁੜ ਰੌਸ਼ਨੀ ਦੀ ਲੋੜ ਸੀ।

"ਫਿਊਜ਼ ਠੀਕ ਕਰਨਾ ਪਏਗਾ।"

ਇੱਕ ਹੱਥ ਨਾਲ਼ ਕਦਮ ਨੂੰ ਫੜ੍ਹੀ ਤੇ ਦੂਜੇ ਹੱਥ ਨਾਲ਼ ਕੁਰਸੀ ਖਿੱਚਦਾ ਹੋਇਆ ਉਹ ਸਾਹਮਣੇ ਵਾਲ਼ੇ ਦਰਵਾਜ਼ੇ ਵੱਲ ਵੱਧਣ ਲੱਗਾ। ਫਿਊਜ਼ ਬਾਕਸ ਦਰਵਾਜੇ ਨਾਲ਼ ਲੱਗਦੀ ਕੰਧ 'ਤੇ ਸੀ। ਬਾਹਰ ਵੱਲ ਨਿਕਲੇ ਬਟਣਾਂ ਨੂੰ ਉਸ ਨੇ ਦੱਬਿਆ ਤੇ ਮੁੜ ਬਿਜਲੀ ਆ ਗਈ।

ਦੁਕਾਨ ਅੰਦਰ ਮੁੜ ਨਜ਼ਰ ਮਾਰਦਿਆਂ ਅਨੰਤ ਨੇ ਵੇਖਿਆ ਕਿ ਉਸ ਦੇ ਪਿਤਾ ਜੀ ਦੇ ਕੰਮ ਕਰਨ ਵਾਲ਼ੇ ਕਮਰੇ ਵਿੱਚ ਹਨ੍ਹੇਰਾ ਸੀ। ਉਨ੍ਹਾਂ ਦੇ ਕਮਰੇ ਦੀ ਬੱਤੀ ਕਿਸਨੇ ਬੁਝਾਈ ?

"ਕੀ ਗੱਲ ਹੈ ?" ਕਦਮ ਨੇ ਪੁੱਛਿਆ।

"ਆ ਤੇ ਆਪੇ ਵੇਖ ਲੈ।"

ਅਨੰਤ ਨੂੰ ਇੰਝ ਨਹੀਂ ਸੀ ਕਰਨਾ ਚਾਹੀਦਾ। ਜਿਵੇਂ ਹੀ ਕਦਮ ਕੁਰਸੀ 'ਤੇ ਚੜ੍ਹਿਆ ਇੱਕ ਤੇਜ਼ ਧਮਾਕੇਦਾਰ ਅਵਾਜ਼ ਹੋਈ ਤੇ ਕਦਮ ਥੱਲੇ ਆ ਡਿੱਗਿਆ।

ਉਸ ਵੱਡੇ ਸਾਰੇ ਘਰ ਵਿੱਚ ਧਮਾਕੇ ਦੀ ਅਵਾਜ਼ ਬਹੁਤ ਜ਼ੋਰ ਨਾਲ਼ ਗੂੰਜੀ। ਸ਼ੇਰੂ ਨੇ ਵੀ ਸੁਣੀ ਹੋਵੇਗੀ ਉਹ ਗੁੱਸੇ ਹੋ ਕੇ ਭੌਂਕਣ ਲੱਗ ਪਿਆ।

ਕਦਮ ਨੇ ਮੁੜ ਜ਼ੋਰ ਜ਼ੋਰ ਦੀ ਰੋਣਾ ਸ਼ੁਰੂ ਕਰ ਦਿੱਤਾ।

"ਕੁਝ ਨੀਂ ਹੋਇਆ, ਬਹਾਦਰ ਬਣ", ਅਨੰਤ ਨੇ ਆਪਣੇ ਭਰਾ ਨੂੰ ਦਿਲਾਸਾ ਦਿੱਤਾ। ਉਹ ਹੁਣ ਵੀ ਕੁਰਸੀ 'ਤੇ ਖੜ੍ਹਾ ਕੁਝ ਹੋਰ ਘਟਣ ਦੀ ਉਡੀਕ ਕਰਦਾ ਹੋਇਆ ਗੁਦਾਮ ਵੱਲ ਵੇਖ ਰਿਹਾ ਸੀ। ਪਰ ਕੁਝ ਨਾ ਹੋਇਆ।

ਅਨੰਤ ਨੂੰ ਅਚਾਨਕ ਇੱਕ ਵਿਚਾਰ ਆਇਆ ਅਤੇ ਉਹ ਨੀਚੇ ਕੁਦ ਪਿਆ।

"ਚੱਲ ਆਪਾਂ ਸ਼ੇਰੂ ਨੂੰ ਦੁਕਾਨ ਦੇ ਅੰਦਰ ਭੇਜੀਏ।" ਇਹ ਇੱਕ ਵਧੀਆ ਵਿਚਾਰ ਸੀ ਪਰ ਇਸ ਨਾਲ਼ ਉਹਦਾ ਭਰਾ ਮੁੜ ਰੋਣ ਲੱਗ ਪਿਆ:

"ਨਹੀਂ... ਨਹੀਂ ਬਾਹਰ ਨਾ ਜਾ। ਉੱਥੇ ਬਾਹਰ ਵਿਹੜੇ ਵਿੱਚ ਲੁਟੇਰੇ... ਤੇ ਭੂਤ ਹੋਣਗੇ।"

"ਕਿਹੋ ਜਿਹੇ ਭੂਤ?"

"ਮੈਨੂੰ ਇੱਕ ਵਾਰ ਦਾਦੀ ਮਾਂ ਨੇ ਦੱਸਿਆ ਸੀ..."

"ਬਕਵਾਸ..." ਅਨੰਤ ਬੋਲਿਆ। ਕੁਝ ਹੀ ਕਦਮਾਂ ਵਿੱਚ ਉਹ ਦਰਵਾਜ਼ੇ ਕੋਲ਼ ਸੀ ਉਸ ਨੇ ਚਾਬੀ ਘੁਮਾਈ ਤੇ ਚਿਟਕਣੀ ਖੋਲ੍ਹ ਦਿੱਤੀ। ਸਿੱਲੀ ਹਵਾ ਆ ਕੇ ਉਸ ਦੇ ਚਿਹਰੇ 'ਤੇ ਵੱਜੀ। ਸ਼ੇਰੂ ਆਪਣੀ ਜ਼ੰਜੀਰ ਖੜ੍ਹਕਾਉਂਦਾ ਹੋਇਆ ਆਪਣੇ ਘੁਰਨੇ ਵਿੱਚੋਂ ਬਾਹਰ ਆ ਗਿਆ। ਉਹ ਤਣ ਕੇ ਖੜ੍ਹ ਗਿਆ ਤੇ ਆਪਣੀ ਪੂਛ ਹਿਲਾਉਣ ਲੱਗ ਪਿਆ। ਵਿਹੜਾ ਰੌਸ਼ਨੀ ਨਾਲ਼ ਭਰ ਗਿਆ। ਦਰਵਾਜ਼ੇ ਉੱਤੇ ਇੱਕ ਵੱਡੀ ਸਾਰੀ ਲਾਲਟੈਣ ਸੀ।



ਅਨੰਤ ਨੇ ਕੁੱਤੇ ਦੀ ਜ਼ੰਜੀਰ ਖੋਲ੍ਹ ਦਿੱਤੀ ਤੇ ਉਸ ਨੂੰ ਘਰ ਦੇ ਅੰਦਰ ਲੈ ਗਿਆ। ਸ਼ੇਰੂ ਇੱਕ ਭੂਰੇ ਰੰਗ ਦਾ ਵੱਡੇ ਅਕਾਰ ਵਾਲ਼ਾ ਅਲਸੇਸ਼ਿਅਨ ਕੁੱਤਾ ਸੀ।

ਅਨੰਤ ਨੇ ਫਿਰ ਸਾਹਮਣੇ ਵਾਲ਼ੇ ਦਰਵਾਜ਼ੇ ਨੂੰ ਝੱਟ ਬੰਦ ਕਰ ਦਿੱਤਾ ਤੇ ਚਿਟਕਣੀ ਲਾ ਦਿੱਤੀ। ਫਿਰ ਉਸ ਨੇ ਕਿੱਲੀ ਨਾਲ਼ੋਂ ਗੋਦਾਮ ਦੀ ਚਾਬੀ ਲਾਹੀ ਤੇ ਤਾਲੇ ਦੀ ਮੋਰੀ ਵਿੱਚ ਪਾ ਦਿੱਤੀ। ਸ਼ੇਰੂ ਖ਼ੁਸ਼ੀ ਨਾਲ਼ ਪੂਛ ਹਿਲਾ ਰਿਹਾ ਸੀ ਤੇ ਅਨੰਤ ਦੀਆਂ ਉਂਗਲਾਂ ਚੱਟ ਰਿਹਾ ਸੀ। ਕਦਮ ਪਿੱਛੇ ਹਟ ਕੇ ਦੀਵਾਨਖਾਨੇ ਵਿੱਚ ਚਲਾ ਗਿਆ ਤੇ ਜ਼ੋਰ ਨਾਲ਼ ਦਰਵਾਜ਼ਾ ਬੰਦ ਕਰ ਦਿੱਤਾ।

"ਨਾ ਭੇਜੋ!" ਉਹ ਦਰਵਾਜ਼ੇ ਪਿੱਛਿਓਂ ਚੀਕਿਆ।

"ਜੋ ਕੋਈ ਵੀ ਉੱਥੇ ਹੈ ਉਹ ਸਾਡੇ ਸ਼ੇਰੂ ਨੂੰ ਮਾਰ ਦਏਗਾ। ਉਹ ਉਸ ਨੂੰ ਮਾਰ ਦਏਗਾ।"

"ਬਕਵਾਸ।" ਅਨੰਤ ਨੇ ਕਿਹਾ, "ਸ਼ੇਰੂ ਉਨਾ ਹੀ ਹਿੰਮਤੀ ਹੈ ਜਿੰਨਾ ਕਿ ਸ਼ੇਰ।"

ਅਨੰਤ ਨੇ ਚਾਬੀ ਘੁਮਾਈ ਤੇ ਦਰਵਾਜੇ ਨੂੰ ਥੋੜ੍ਹਾ ਜਿਹਾ ਖੋਲ੍ਹਿਆ।

"ਲੱਭ ਸ਼ੇਰੂ ਲੱਭ!" ਉਸ ਨੇ ਖੁੱਲ੍ਹੀ ਥਾਂ ਵਿੱਚੋਂ ਆਪਣੇ ਮਿੱਤਰ ਨੂੰ ਅੰਦਰ ਧੱਕਿਆ ਤੇ ਛੇਤੀ ਨਾਲ਼ ਉਸ ਦੇ ਮਗਰੋਂ ਦਰਵਾਜ਼ਾ ਬੰਦ ਕਰ ਲਿਆ। ਫਿਰ ਉਸ ਨੇ ਕੁਰਸੀ ਨੂੰ ਮੁੜ ਉਸੇ ਥਾਂ ਰੱਖਿਆ ਤੇ ਉਸ ਉੱਤੇ ਚੜ੍ਹ ਗਿਆ।

ਉਸ ਨੇ ਵੇਖਿਆ ਕਿ ਸ਼ੇਰੂ ਬਾਲਟੀਆਂ ਵਿਚਾਲੇ ਖੜ੍ਹਾ ਹਵਾ ਨੂੰ ਸੁੰਘ ਰਿਹਾ ਹੈ, ਉਸ ਦੇ ਕੰਨ ਉੱਪਰ ਵੱਲ ਨੂੰ ਉੱਠੇ ਹੋਏ ਸਨ। ਉਸ ਦੇ ਵਾਲ਼ ਖੜ੍ਹੇ ਹੋ ਗਏ ਸਨ। ਉਦੋਂ ਇੱਕ ਜ਼ਬਰਦਸਤ ਛਾਲ਼ ਨਾਲ਼ ਉਹ ਕਾਊਂਟਰ ਪਿੱਛੇ ਗੁਆਚ ਗਿਆ। ਅਨੰਤ ਨੂੰ ਚੱਕ-ਥੱਲ, ਗੁੱਰਾਉਣ ਤੇ ਗੀਂ ਗੀਂ ਦੀ ਅਵਾਜ਼ ਸੁਣੀ। ਫਿਰ ਉੱਥੇ ਸ਼ਾਂਤੀ ਹੋ ਗਈ।

ਅਨੰਤ ਨੇ ਉਡੀਕਿਆ ਕੁਝ ਹੋਰ ਨਾ ਵਾਪਰਿਆ। ਅਖੀਰ ਉਹ ਹੇਠਾਂ ਉਤਰਿਆ ਤੇ ਸਾਵਧਾਨੀ ਨਾਲ਼ ਦਰਵਾਜਾ ਖੋਲ੍ਹਿਆ।

"ਸ਼ੇਰੂ ਇੱਥੇ ਆ।" ਅਨੰਤ ਨੇ ਡਰਦਿਆਂ ਅਵਾਜ਼ ਮਾਰੀ। ਸ਼ੇਰੂ ਹਿੰਮਤੀ ਸੀ ਤੇ ਇਸ ਵਿੱਚ ਗਲਤੀ ਦੀ ਕੋਈ ਥਾਂ ਨਹੀਂ ਸੀ। ਉੱਥੇ ਕੋਈ ਭੂਤ ਨਹੀਂ ਸੀ... ਇਹ ਗੱਲ ਵੀ ਬਿਲਕੁੱਲ ਸਪੱਸ਼ਟ ਸੀ ਪਰ ਉਹ ਬਾਹਰ ਕਿਉਂ ਨਹੀਂ ਆ ਰਿਹਾ...

ਅਖ਼ੀਰ ਉਸ ਨੇ ਕੁੱਤੇ ਨੂੰ ਦਰਵਾਜੇ ਵੱਲ ਵੱਧਦਿਆਂ ਸੁਣਿਆ।

ਜਿਵੇਂ ਹੀ ਸ਼ੇਰੂ ਨੇ ਵਿਹੜੇ ਵੱਲ ਆਪਣਾ ਨੱਕ ਕੱਢਿਆ। ਅਨੰਤ ਡਰ ਕੇ ਪਿੱਛੇ ਹੱਟ ਗਿਆ।

ਕੁੱਤੇ ਨੇ ਮੂੰਹ ਵਿੱਚ ਕੁਝ ਚੁੱਕਿਆ ਹੋਇਆ ਸੀ। ਇਹ ਕੋਈ ਵਾਲ਼ਾਂ ਵਾਲ਼ੀ ਚੀਜ਼ ਸੀ। ਉਸ ਦੇ ਚਾਰ ਪੈਰ ਤੇ ਬਟਨ ਵਾਂਗ ਚਮਕਦੀਆਂ ਦੋ ਅੱਖਾਂ ਸਨ।

ਸ਼ੇਰੂ ਨੇ ਢੇਰੀ ਨੂੰ ਹਲੀਮੀ ਨਾਲ਼ ਫਰਸ਼ 'ਤੇ ਰੱਖ ਦਿੱਤਾ ਤੇ ਆਪਣੀ ਤਾਰੀਫ ਸੁਣਨ ਦੀ ਇੱਛਾ ਨਾਲ਼ ਪੂਛ ਹਿਲਾਉਣ ਲੱਗਾ।

ਫਿਰ ਕਿਤੇ ਜਾ ਕੇ ਅਨੰਤ ਉਸ ਵਾਲ਼ਾਂ ਵਾਲ਼ੀ ਚੀਜ਼ ਨੂੰ ਪਛਾਣ ਸਕਿਆ, ਉਹ ਮੁੱਕੂ ਸੀ, ਸ਼੍ਰੀਮਤੀ ਨੁਸ਼ਰਤ ਦਾ ਕਤੂਰਾ।

ਪਿਤਾ ਜੀ ਦੀ ਸਹਾਇਤਾ ਨਾਲ਼ ਸਾਰੀਆਂ ਗੱਲਾਂ ਸਾਫ ਹੋ ਗਈਆਂ। ਦੁਕਾਨ ਬੰਦ ਹੋਣ ਤੋਂ ਪਹਿਲਾਂ ਸ਼੍ਰੀਮਤੀ ਨੁਸ਼ਰਤ ਆਖ਼ਰੀ ਗਾਹਕ ਸਨ। ਮੁੱਕੂ ਬਿਨਾਂ ਕਿਸੇ ਦੀ ਨਜ਼ਰ ਪਏ ਦੁਕਾਨ ਵਿੱਚ ਇੱਧਰ ਉੱਧਰ ਸੁੰਘਦਾ ਰਹਿ ਗਿਆ ਹੋਵੇਗਾ ਤੇ ਦੁਕਾਨ ਵਿੱਚ ਹੀ ਬੰਦ ਹੋ ਗਿਆ। ਰਹੱਸਮਈ ਘਟਨਾਵਾਂ ਨੂੰ ਸਮਝਣਾ ਸੌਖਾ ਸੀ। ਯਕੀਨੀ ਤੌਰ 'ਤੇ ਪਹਿਲਾਂ ਮੁੱਕੂ ਸੁੱਤਾ ਰਿਹਾ, ਫਿਰ ਉਸ ਨੇ ਮਸਤੀ ਵਿੱਚ ਉੱਛਲਣਾ-ਕੁੱਦਣਾ ਸ਼ੁਰੂ ਕੀਤਾ। ਉਸਨੇ ਤਾਰ ਖਿੱਚ ਕੇ ਕੰਮ ਕਰਨ ਵਾਲ਼ੇ ਕਮਰੇ ਦਾ ਟੇਬਲ ਲੈਂਪ ਸੁੱਟ ਦਿੱਤਾ। ਅਲਮਾਰੀ ਵਿੱਚੋਂ ਰੰਮ ਵਾਲ਼ਾ ਮਰਤਬਾਨ ਸੁੱਟ ਦਿੱਤਾ, ਇੱਕ ਗੁਬਾਰੇ ਨੂੰ ਪਾੜਿਆ ਤੇ ਹਰੇ ਸਵੈਟਰ ਨਾਲ਼ ਉਦੋਂ ਤੱਕ ਖਿੱਚਤਾਣ ਕਰਦਾ ਰਿਹਾ ਜਦੋਂ ਤੱਕ ਕਿ ਉਹ ਡਿੱਗ ਕੇ ਉਸਦੇ ਉੱਤੇ ਨਾ ਆ ਪਿਆ।

"ਕਿੰਨੇ ਅਫ਼ਸੋਸ ਵਾਲ਼ੀ ਗੱਲ ਹੈ ਕਿ ਉਹ ਸਿਰਫ਼ ਮੁੱਕੂ ਹੀ ਨਿਕਲਿਆ" ਕਦਮ ਰਾਤੀਂ ਰੋਟੀ ਖਾਣ ਵਾਲ਼ੇ ਮੇਜ਼ 'ਤੇ ਲੰਮੇ ਸਾਹ ਲੈਂਦਾ ਬੋਲਿਆ: "ਇਹ ਇੱਕ ਚੰਗੀ ਭਲ਼ੀ ਭੂਤ ਦੀ ਕਹਾਣੀ ਬਣ ਸਕਦੀ ਸੀ..."

"ਤੂੰ ਇੱਕ ਉਂਝ ਵੀ ਸੁਣਾ ਸਕਦਾ ਹੈਂ" ਅਨੰਤ ਨੇ ਕਿਹਾ।

ਤੇ ਦੂਜੇ ਦਿਨ ਪੂਰੇ ਦਾ ਪੂਰਾ ਪਹਿਲਾ ਦਰਜਾ ਦੁਕਾਨ ਅੰਦਰਲੇ ਉਸ ਡਰਾਵਣੇ ਭੂਤ ਬਾਰੇ ਗੱਲਾਂ ਕਰ ਰਿਹਾ ਸੀ ਜੋ ਦੁਕਾਨ ਮਾਲਕ ਦੇ ਪਰਿਵਾਰ ਵਿੱਚ ਕਿਸੇ ਨੂੰ ਵੀ ਨਹੀਂ ਸੀ ਡਰਾ ਸਕਿਆ।



# ਜੰਗਲ਼ ਵਿਚਲਾ ਉਹ ਬੰਗਲਾ



ਗਰਮੀਆਂ ਦੇ ਅਖ਼ੀਰੀ ਦਿਨ ਸਨ। ਮੀਨਾ, ਅਭੈ ਅਤੇ ਅਰੁਣ ਖੁੰਭਾਂ ਦੀ ਭਾਲ਼ ਵਿੱਚ ਜੰਗਲ਼ ਵੱਲ ਤੁਰ ਪਏ। ਉਨਾ ਨੇ ਇੱਕ ਲੰਮਾ ਖੇਤ ਪਾਰ ਕੀਤਾ ਤੇ ਫਿਰ ਦੂਰ ਤੱਕ ਫੈਲੇ ਹੋਏ ਚਾਰਾਗਾਹ ਵਿੱਚੋਂ ਲੰਘੇ ਤੇ ਛੇਤੀ ਹੀ ਜੰਗਲ਼ ਕਿਨਾਰੇ ਪਹੁੰਚ ਗਏ। ਘੁੰਮਣ ਦੇ ਲਿਹਾਜ਼ ਨਾਲ਼ ਉਹ ਇੱਕ ਵਧੀਆ ਥਾਂ ਸੀ, ਸਮੱਸਿਆ ਬਸ ਇਹ ਸੀ ਕਿ ਉੱਥੇ ਉਹਨਾਂ ਨੂੰ ਬਹੁਤੀਆਂ ਖੁੰਭਾਂ ਨਹੀਂ ਮਿਲ਼ ਸਕੀਆਂ।

ਇੱਧਰ-ਉੱਧਰ ਘੁੰਮਣ-ਫਿਰਨ ਤੇ ਇੱਕ ਦੂਜੇ ਉੱਤੇ ਕੱਖ ਕਾਨੇ ਸੁੱਟਣ ਦੇ ਚੱਕਰ ਵਿੱਚ ਉਹ ਉੱਪਰ ਅਸਮਾਨ 'ਤੇ ਛਾ ਰਹੇ ਸੰਘਣੇ ਕਾਲ਼ੇ ਬੱਦਲਾਂ ਨੂੰ ਦੇਖ ਹੀ ਨਾ ਸਕੇ। ਇੱਕਦਮ ਮੋਹਲ਼ੇਧਾਰ ਮੀਂਹ ਪੈਣ ਲੱਗ ਪਿਆ।

ਬੱਚੇ ਬੋਹੜ ਦੇ ਦਰੱਖਤ ਹੇਠਾਂ ਲੁੱਕ ਗਏ, ਪਰ ਛੇਤੀ ਹੀ ਉਸ ਦੀਆਂ ਟਹਿਣੀਆਂ ਵਿੱਚੋਂ ਪਾਣੀ ਡਿੱਗਣ ਲੱਗ ਪਿਆ।

"ਚੱਲੋ ਅਸੀਂ ਭੱਜ ਕੇ ਕਾਮਤਾ ਪ੍ਰਸਾਦ ਜੀ ਦੇ ਬੰਗਲੇ ਵਿੱਚ ਚੱਲਦੇ ਹਾਂ" ਮੀਨਾ ਨੇ ਕਿਹਾ।

"ਉੱਥੇ ਜਾਣ ਦਾ ਕੋਈ ਫਾਇਦਾ ਨਹੀਂ, ਮੈਨੂੰ ਪਤਾ ਹੈ ਉਹ ਉੱਥੇ ਨਹੀਂ ਹਨ," ਅਰੁਣ ਨੇ ਕਿਹਾ। "ਪਿਤਾ ਜੀ ਨੇ ਉਹਨਾਂ ਨੂੰ ਆਪਣੀ ਬੰਦੂਕ ਤੇ ਕੈਮਰੇ ਨਾਲ਼ ਬਾਹਰ ਜਾਂਦੇ ਵੇਖਿਆ ਸੀ ਤੇ ਉਨ੍ਹਾਂ ਦਾ ਕੁੱਤਾ ਮੋਤੀ ਵੀ ਉਨ੍ਹਾਂ ਦੇ ਪਿੱਛੇ-ਪਿੱਛੇ ਹੀ ਸੀ।"

"ਫਿਰ ਵੀ ਅਸੀਂ ਉਸ ਦੇ ਵਰਾਂਡੇ ਵਿੱਚ ਤਾਂ ਜਾ ਹੀ ਸਕਦੇ ਹਾਂ।" ਅਭੈ ਨੇ ਕਿਹਾ।

ਗੱਲ ਤਾਂ ਪਤੇ ਦੀ ਸੀ।

ਬੱਚੇ ਉਸ ਪਾਸੇ ਤੁਰ ਪਏ।

ਕਾਮਤਾ ਪ੍ਰਸਾਦ ਜੀ ਨੇ ਜੰਗਲ਼ ਵਿੱਚ ਇੱਕ ਪੁਰਾਣਾ ਬੰਗਲਾ ਲਿਆ ਹੋਇਆ ਸੀ ਤੇ ਜਦੋਂ ਵੀ ਉਹ ਸ਼ਹਿਰੋਂ ਵਿਹਲੇ ਹੁੰਦੇ ਆਪਣੀ ਕਾਰ ਲੈ ਕੇ ਇੱਥੇ ਆ ਜਾਂਦੇ। ਉਹ ਮੈਦਾਨਾਂ 'ਤੇ ਝੀਲਾਂ ਦੀ ਚਿੱਤਰਕਾਰੀ ਕਰਦੇ, ਕਦੇ ਨਾ ਅਲੱਗ ਹੋਣ ਵਾਲ਼ੀ ਆਪਣੀ ਬੰਦੂਕ ਤੇ ਕੈਮਰੇ ਨਾਲ਼ ਜੰਗਲ਼ ਵਿੱਚ ਭਟਕਦੇ ਫਿਰਦੇ ਤੇ ਕਈ ਵਾਰੀ ਪਿਛਲੇ ਬਾਗ ਵਿੱਚ ਮਿੱਟੀ ਫਰੋਲਦੇ ਦਿੱਸ ਪੈਂਦੇ। ਕਿਸੇ ਨੇ ਵੀ ਉਨ੍ਹਾਂ ਨੂੰ ਕਦੇ ਬੰਦੂਕ ਚਲਾਉਂਦਿਆ ਨਹੀਂ ਸੀ ਸੁਣਿਆ ਪਰ ਬਹੁਤਿਆਂ ਨੇ ਉਨ੍ਹਾਂ ਦੀਆਂ ਕੁਦਰਤੀ ਨਜ਼ਾਰਿਆਂ ਦੀਆਂ ਤਸਵੀਰਾਂ ਵੇਖੀਆਂ ਸਨ।

ਬੱਚੇ ਦੌੜ ਕੇ ਵਰਾਂਡੇ ਵਿੱਚ ਆ ਗਏ।

"ਵੇਖੋ, ਕਾਮਤਾਪ੍ਰਸਦ ਜੀ ਘਰੇ ਹੀ ਹਨ!" ਵਰਾਂਡੇ ਵਿੱਚ ਫਰਸ਼ 'ਤੇ ਮਿੱਟੀ ਲੱਗੇ ਵੱਡੇ ਵੱਡੇ ਪੈਰਾਂ ਦੇ ਨਿਸ਼ਾਨ ਦਿਖਾਉਂਦਿਆਂ ਮੀਨਾ ਬੋਲ ਪਈ।

ਅਭੈ ਨੇ ਦਰਵਾਜ਼ਾ ਖੜਕਾਇਆ। ਕਾਮਤਾ ਜੀ ਨੂੰ ਮਹਿਮਾਨਾਂ ਦੀ ਆਓ-ਭਗਤ ਕਰਕੇ ਹਮੇਸ਼ਾ ਖੁਸ਼ੀ ਹੁੰਦੀ ਸੀ।

ਚਾਹੇ ਕੋਈ ਜਵਾਬ ਨਹੀਂ ਸੀ ਮਿਲ਼ਿਆ, ਫਿਰ ਵੀ ਅਭੈ ਨੇ ਬਿਨਾਂ ਕਿਸੇ ਝਿਜਕ ਦੇ ਦਰਵਾਜ਼ੇ ਦਾ ਹੈਂਡਲ ਘੁਮਾਇਆ। ਇੱਕ ਵਾਰੀ ਕਾਮਤਾ ਪ੍ਰਸਾਦ ਜੀ ਨੇ ਕਿਹਾ ਸੀ:

"ਖੜਕਾਉਣ ਦੀ ਕੀ ਲੋੜ ਹੈ? ਦਰਵਾਜ਼ਾ ਬਣਿਆ ਹੀ ਇਸ ਲਈ ਹੁੰਦਾ ਹੈ ਕਿ ਸਿੱਧੇ ਅੰਦਰ ਲੰਘ ਆਓ।"

ਬੱਚਿਆਂ ਨੇ ਆਪਣੇ ਆਪ ਨੂੰ ਪੱਥਰ ਦੇ ਫਰਸ਼ ਵਾਲ਼ੀ ਰਸੋਈ ਵਿੱਚ ਖਲੋਤੇ ਵੇਖਿਆ ਜਿਸ ਦੇ ਇੱਕ ਕੋਨੇ ਵਿੱਚ ਵੱਡਾ ਸਾਰਾ ਸਟੋਵ ਪਿਆ ਸੀ।

"ਕਾਮਤਾ ਪ੍ਰਸਾਦ ਜੀ!" ਮੀਨਾ ਨੇ ਅਵਾਜ਼ ਮਾਰੀ।

ਕੋਈ ਉੱਤਰ ਨਹੀਂ ਆਇਆ।

ਬੱਚਿਆਂ ਨੇ ਇਸ ਗੱਲ 'ਤੇ ਧਿਆਨ ਨਾ ਦਿੱਤਾ ਕਿ ਉਹ ਦਰਵਾਜ਼ਾ ਜੋ ਨਾਲ਼ ਵਾਲ਼ੇ ਖੱਤੇ ਵਿੱਚ ਖੁੱਲ੍ਹਦਾ ਸੀ ਕੁਝ ਕੁ ਇੰਚ ਖੁੱਲ੍ਹਿਆ। ਛੱਜੇਦਾਰ ਟੋਪੀ ਹੇਠੋਂ ਇੱਕ ਅੱਖ ਉਨ੍ਹਾਂ ਨੂੰ ਵੇਖ ਰਹੀ ਸੀ ਫਿਰ ਦਰਵਾਜ਼ਾ ਚੀਂ ਚੀਂ ਕਰਦਾ ਪੂਰੀ ਤਰ੍ਹਾਂ ਖੁੱਲ੍ਹ ਗਿਆ। ਇੱਕ ਰੁੱਖੀ ਜਿਹੀ ਅਵਾਜ਼ ਨੇ ਪੁੱਛਿਆ:

"ਤੁਸੀਂ ਇੱਥੇ ਕਿਉਂ ਘੁੰਮਦੇ ਫਿਰ ਰਹੇ ਹੋ?"

ਬੱਚੇ ਤ੍ਰਭਕ ਗਏ।

ਇੱਕ ਲੰਮਾ ਜਿਹਾ ਆਦਮੀ ਉਨ੍ਹਾਂ ਦੇ ਸਾਹਮਣੇ ਖੜ੍ਹਾ ਸੀ। ਉਸ ਨੇ ਕਾਲ਼ੀ ਬਰਸਾਤੀ ਪਾਈ ਹੋਈ ਸੀ ਤੇ ਆਪਣੇ ਹੱਥ ਵਿੱਚ ਉਸ ਨੇ ਚਾਬੀਆਂ ਦਾ ਗੁੱਛਾ ਫੜ੍ਹਿਆ ਹੋਇਆ ਸੀ।

ਉਹ ਕਾਮਤਾ ਪ੍ਰਸਾਦ ਨਹੀਂ ਸੀ, ਉਹ ਬਿਲਕੁਲ ਅਣਪਛਾਤਾ ਸੀ।

"ਨਮਸਤੇ!" ਮੀਨਾ ਨੇ ਕਿਹਾ।

"ਮੈਂ ਕਿਹਾ ਸੀ ਨਾ ਕਿ ਇੱਥੇ ਨਾ ਆਓ?" ਅਰੁਣ ਨੇ ਹੌਲ਼ੀ ਜਿਹੇ ਕਿਹਾ।

ਪਰ ਅਭੈ ਨੇ ਦ੍ਰਿੜ ਅਵਾਜ਼ ਵਿੱਚ ਪੁੱਛਿਆ।

"ਕੀ ਕਾਮਤਾ ਪ੍ਰਸਾਦ ਜੀ ਅੰਦਰ ਹਨ?"

"ਨਹੀਂ, ਇੱਥੇ ਕੋਈ ਨਹੀਂ ਹੈ..." ਅਣਪਛਾਤੇ ਬੰਦੇ ਨੇ ਹੌਲ਼ੀ ਜਿਹੇ ਕਿਹਾ।

"ਮੈਂ ਤੁਹਾਨੂੰ ਨਹੀਂ ਸੀ ਕਿਹਾ..." ਅਰੁਣ ਬੋਲਿਆ ਤੇ ਤੁਰਨ ਲਈ ਤਿਆਰ ਹੋ ਗਿਆ।

"ਜਦੋਂ ਤੱਕ ਮੀਂਹ ਬੰਦ ਨਹੀਂ ਹੋ ਜਾਂਦਾ ਉਦੋਂ ਤੱਕ ਕੀ ਅਸੀਂ ਇੱਥੇ ਰੁੱਕ ਸਕਦੇ ਹਾਂ?" ਮੀਨਾ ਨੇ ਮਿੱਠੀ ਅਵਾਜ਼ ਵਿੱਚ ਪੁੱਛਿਆ।

"ਠੀਕ ਹੈ... ਵਰਾਂਡੇ ਵਿੱਚ ਰੁੱਕ ਜਾਓ", ਉਸ ਆਦਮੀ ਨੇ ਅਜਿਹਾ ਵਿਉਹਾਰ ਕੀਤਾ ਜਿਵੇਂ ਉਹ ਉਨ੍ਹਾਂ ਤੋਂ ਪੂਰੀ ਤਰ੍ਹਾਂ ਛੁੱਟਣਾ ਚਾਹੁੰਦਾ ਸੀ।

ਅਰੁਣ ਛੇਤੀ ਦੇਣੇ ਆਗਿਆਕਾਰੀ ਢੰਗ ਨਾਲ਼ ਬਾਹਰ ਖਿਸਕ ਆਇਆ। ਅਭੈ ਵੀ ਘਿਸਰਦਾ ਹੋਇਆ ਦਰਵਾਜ਼ੇ ਵੱਲ ਵਧਿਆ ਪਰ ਮੀਨਾ ਪੁੱਛ ਬੈਠੀ:

"ਕੀ ਤੁਸੀਂ ਕਾਮਤਾ ਪ੍ਰਸਾਦ ਜੀ ਦੀ ਉਡੀਕ ਕਰ ਰਹੇ ਹੋ?"

ਜਵਾਬ ਮਿਲ਼ਣ ਵਿੱਚ ਦੇਰ ਲੱਗੀ, ਜਿਵੇਂ ਉਸ ਆਦਮੀ ਨੂੰ ਸ਼ਬਦ ਨਾ ਮਿਲ਼ ਰਹੇ ਹੋਣ।

"ਹਾਂ, ਇੱਕ ਤਰੀਕੇ ਨਾਲ਼, ਮੈਂ ਉਨ੍ਹਾਂ ਦੀ ਕਾਰ ਦੀ ਮੁਰੰਮਤ ਕਰ ਰਿਹਾ ਹਾਂ", ਉਹ ਆਦਮੀ ਖੱਤੇ ਵੱਲ ਖੁੱਲਦੇ ਦਰਵਾਜ਼ੇ ਵੱਲ ਵਧਿਆ, ਜਿੱਥੇ ਕਾਮਤਾ ਪ੍ਰਸਾਦ ਚਾਚਾ ਜੀ ਆਪਣੀ ਹਲਕੇ ਭੂਰੇ ਰੰਗ ਦੀ ਫੀਅਟ ਕਾਰ ਰੱਖਦੇ ਸਨ।

ਅਭੈ ਨੇ ਕੰਨ ਖੜ੍ਹੇ ਕਰ ਲਏ, ਗੱਡੀ ਦੀ ਮੁਰੰਮਤ ਕਰਨ ਦਾ ਕੰਮ ਤਾਂ ਬਿਲਕੁਲ ਉਸ ਦੇ ਮੇਚ ਦਾ ਸੀ। ਇੰਜਣ ਵਿੱਚ ਸਿਰ ਵਾੜੀ ਤੇ ਗੱਡੀ ਹੇਠਾਂ ਵੜ ਕੇ ਕਿੰਨੇ ਹੀ ਘੰਟੇ ਉਹਨੇ ਤੇ ਉਹਦੇ ਪਿਤਾ ਜੀ ਨੇ ਆਪਣੇ ਘਰ ਵਾਲ਼ੀ ਮਰੂਤੀ ਦੀ ਮੁਰੰਮਤ ਕਰਨ ਵਿੱਚ ਲਾਏ ਹਨ।

"ਇਸ ਵਿੱਚ ਕੀ ਖਰਾਬੀ ਆਈ ਹੈ?" ਅਭੈ ਨੇ ਉਤਸਕ ਹੋ ਕੇ ਪੁੱਛਿਆ ਤੇ ਕੁਝ ਪੈਰ ਅੱਗੇ ਜਾ ਕੇ ਇੱਕ ਜਾਣਕਾਰ ਵਾਂਗ ਪੁੱਛਿਆ: "ਕੀ ਇਗਨੀਸ਼ਨ ਵਿੱਚ ਖਰਾਬੀ ਏ? ਅਸੀਂ ਆ ਕੇ ਤੁਹਾਨੂੰ ਇਸ ਦੀ ਮੁਰੰਮਤ ਕਰਦਿਆਂ ਵੇਖਾਂਗੇ ਠੀਕ ਏ ਨਾ?"

"ਮੈਨੂੰ ਇੱਥੇ ਕਿਸੇ ਦੀ ਲੋੜ ਨਹੀਂ ਹੈ", ਉਹ ਅਣਪਛਾਤਾ ਆਦਮੀ ਖਿਝਿਆ। "ਮੈਂ ਤੁਹਾਨੂੰ ਕਿਹਾ ਹੈ ਨਾ ਬਾਹਰ ਰੁੱਕੋ, ਜਾਂ ਫਿਰ ਚੱਲਦੇ ਬਣੋ!"

ਆਦਮੀ ਜਾਣ ਲਈ ਵਾਪਸ ਮੁੜਿਆ। ਪਰ ਉਹ ਦਰਵਾਜਾ ਬੰਦ ਨਾ ਕਰ ਸਕਿਆ। ਅਭੈ

ਦਰਵਾਜੇ ’ਤੇ ਖੜ੍ਹਾ ਸੀ ਤੇ ਮੀਨਾ ਉਸ ਦੇ ਬਿਲਕੁਲ ਪਿੱਛੇ। ਮੀਨਾ ਹਮੇਸ਼ਾ ਹਰ ਗੱਲ ਵਿੱਚ ਆਪਣੀ ਲੱਤ ਅੜਾਉਂਦੀ ਸੀ।

“ਚੱਲੋ ਭੱਜੋ!” ਉਹ ਆਦਮੀ ਗਰਜਿਆ! ਉਸ ਨੇ ਅਭੈ ਤੇ ਮੀਨਾ ਦੀ ਬਾਂਹ ਫੜ੍ਹੀ ਤੇ ਉਨ੍ਹਾਂ ਨੂੰ ਘੜੀਸਦਿਆਂ ਫਰਸ਼ ਪਾਰ ਕੀਤਾ, ਦੀਵਾਨਖਾਨੇ ਦੇ ਦਰਵਾਜੇ ਨੂੰ ਲੱਤ ਮਾਰ ਕੇ ਖੋਲ੍ਹਿਆ ਤੇ ਬੱਚਿਆਂ ਨੂੰ ਅੰਦਰ ਧੱਕ ਦਿੱਤਾ।

“ਇਹ... ਇਹ ਤੁਸੀਂ ਕੀ ਕਰ ਰਹੇ ਹੋ? ਤੁਹਾਨੂੰ ਕੋਈ ਹੱਕ ਨਹੀਂ ਹੈ ਕਿ...” ਅਰੁਣ ਨੇ ਜਵਾਬ ਦਿੱਤਾ।

“ਤੂੰ ਵੀ ਅੰਦਰ ਚੱਲ ਛੇਤੀ!” ਉਹ ਅਰੁਣ ’ਤੇ ਚੀਕਿਆ।

ਆਗਿਆਕਾਰੀ ਢੰਗ ਨਾਲ਼ ਮੁੰਡੇ ਨੇ ਰਸੋਈ ਪਾਰ ਕੀਤੀ ਤੇ ਦੂਜਿਆਂ ਨਾਲ਼ ਜਾ ਰਲ਼ਿਆ।

ਉਸ ਆਦਮੀ ਨੇ ਦਰਵਾਜਾ ਬੰਦ ਕੀਤਾ ਤੇ ਚਾਬੀ ਘੁਮਾ ਦਿੱਤੀ।

ਕੁਝ ਚਿਰ ਤਾਂ ਬੱਚੇ ਬਿਲਕੁਲ ਹੈਰਾਨ ਹੋਏ ਇੱਕ ਦੂਜੇ ਨੂੰ ਵੇਖਦੇ ਰਹੇ, ਉਨ੍ਹਾਂ ਦੀ ਜ਼ੁਬਾਨ ਬੰਦ ਸੀ।

ਫਿਰ ਅਰੁਣ ਬੋਲਿਆ: “ਸਾਨੂੰ ਉਸ ’ਤੇ ਟੁੱਟ ਪੈਣਾ ਚਾਹੀਦਾ ਸੀ, ਸਾਰਿਆਂ ਨੂੰ ਇਕੱਠਿਆਂ।”

“ਉਸ ’ਤੇ ਟੁੱਟ ਪੈਣਾ ਚਾਹੀਦਾ ਸੀ,” ਅਭੈ ਨੇ ਚਿੜ੍ਹਾਉਂਦੇ ਹੋਏ ਕਿਹਾ।

“ਤੂੰ ਇੱਥੇ ਸਾਡੇ ਪਿੱਛੇ ਪਿੱਛੇ ਭੇਡ ਵਾਂਗ ਕਿਉਂ ਤੁਰ ਆਇਆਂ? ਮੱਦਦ ਲਈ ਪਿੰਡ ਵੱਲ ਕਿਉਂ ਨਾ ਦੌੜਿਆ?”

“ਪਰ... ਉਹ ਮੇਰੇ ’ਤੇ ਗੋਲ਼ੀ ਚਲਾ ਸਕਦਾ ਸੀ।” ਅਰੁਣ ਨੇ ਵਿਸ਼ਾ ਬਦਲ ਦਿੱਤਾ।

ਮੀਨਾ ਨੇ ਉਸ ਨੂੰ ਟੋਕਿਆ, ਉਸ ਨੇ ਕਮਰੇ ਦੀ ਚੰਗੀ ਤਰ੍ਹਾਂ, ਜਾਂਚ ਪੜਤਾਲ਼ ਕਰ ਲਈ ਸੀ ਤੇ



ਦੱਸ ਰਹੀ ਸੀ,

"ਅਸੀਂ ਬਾਹਰ ਨਹੀਂ ਨਿਕਲ ਸਕਦੇ। ਖਿੜਕੀਆਂ ਜ਼ੋਰ ਨਾਲ਼ ਬੰਦ ਕੀਤੀਆਂ ਹੋਈਆਂ ਹਨ।"

ਇੱਕੋ ਦਮ ਅਭੈ ਕੱਪੜਿਆਂ ਲਈ ਬਣਾਈ ਗਈ ਅਲਮਾਰੀ ਸਾਹਮਣੇ ਰੁਕ ਗਿਆ। ਉਸਦੀਆਂ ਦੋ ਕੰਧਾਂ ਵਿਚਾਲੇ ਇੱਕ ਵੱਡਾ ਸਾਰਾ ਖਾਨਾ ਸੀ ਜੋ ਜ਼ਮੀਨ ਤੋਂ ਲੈ ਕੇ ਛੱਤ ਤੱਕ ਪਹੁੰਚ ਰਿਹਾ ਸੀ।

ਸਾਵਧਾਨੀ ਨਾਲ਼ ਅਭੈ ਨੇ ਵਿਚਕਾਰਲਾ ਦਰਵਾਜ਼ਾ ਖੋਲ੍ਹਿਆ, ਅੰਦਰ ਹੈਂਗਰਾਂ 'ਤੇ ਕੱਪੜੇ ਟੰਗੇ ਹੋਏ ਸਨ, ਕੋਟ ਸੀ, ਸੂਟ ਸੀ, ਇਹ ਕਾਮਤਾ ਪ੍ਰਸਾਦ ਜੀ ਦੀ ਪਤਨੀ ਦੇ ਕੱਪੜੇ ਸਨ।

ਉਸਨੇ ਆਪਣੇ ਸਾਥੀਆਂ ਦੀ ਹੈਰਾਨੀ ਭਰੀਆਂ ਅੱਖਾਂ ਸਾਹਮਣੇ ਕੱਪੜਿਆਂ ਨੂੰ ਇੱਕ ਪਾਸੇ ਕੀਤਾ ਤੇ ਅਲਮਾਰੀ ਵਿੱਚ ਵੜ ਕੇ ਇੱਕ ਪਲ ਲਈ ਗਾਇਬ ਹੋ ਗਿਆ। ਕੁਝ ਚਿਰ ਮਗਰੋਂ ਉਸ ਦਾ ਸਿਰ ਦੋ ਗਾਉਨਾਂ ਵਿਚਾਲਿਓਂ ਫਿਰ ਪ੍ਰਗਟ ਹੋਇਆ ਤੇ ਉਸ ਨੇ ਮੀਨਾ ਤੇ ਅਰੁਣ ਨੂੰ ਆਪਣੇ ਪਿੱਛੇ ਆਉਣ ਦਾ ਇਸ਼ਾਰਾ ਕੀਤਾ।

ਇੰਝ ਲੱਗਦਾ ਸੀ ਕਿ ਕੱਪੜਿਆਂ ਪਿੱਛੇ ਇੱਕ ਹੋਰ ਦਰਵਾਜ਼ਾ ਸੀ ਜੋ ਨਾਲ਼ ਵਾਲ਼ੇ ਕਮਰੇ ਵਿੱਚ ਖੁੱਲ੍ਹਦਾ ਸੀ। ਕੱਪੜਿਆਂ ਲਈ ਬਣਾਈ ਗਈ ਉਹ ਵੱਡੀ ਸਾਰੀ ਅਲਮਾਰੀ ਦੋ ਕਮਰਿਆਂ ਵਿਚਾਲੇ ਕੰਧ ਦਾ ਕੰਮ ਕਰਦੀ ਸੀ ਜਿਸ ਦੇ ਦਰਵਾਜ਼ੇ ਦੋਨਾਂ ਕਮਰਿਆਂ ਵਿੱਚ ਖੁੱਲ੍ਹਦੇ ਸਨ।

"ਤੈਨੂੰ ਕਿਵੇਂ ਇਸ ਦਾ ਪਤਾ ਲੱਗਾ ?"

"ਉਹ, ਉਹ ਨੂੰ ਤਾਂ ਮੈਂ ਉਦੋਂ ਵੇਖਿਆ ਸੀ ਜਦੋਂ ਕਾਮਤਾ ਪ੍ਰਸਾਦ ਜੀ ਨੇ ਅਲਮਾਰੀ ਦਾ ਦਰਵਾਜ਼ਾ ਖੋਲ੍ਹਿਆ ਸੀ, ਇੱਕ ਦਮ ਮੈਨੂੰ ਉਸ ਦੀ ਯਾਦ ਆ ਗਈ।"

"ਅਸੀਂ ਹੁਣੇ ਚੱਲਦੇ ਹਾਂ ਤੇ ਉਸ ਨੂੰ ਸਬਕ ਸਿਖਾਉਂਦੇ ਹਾਂ..." ਅਰੁਣ ਹਿੰਮਤ ਦਾ ਦਿਖਾਵਾ ਕਰਦਿਆਂ ਹੌਲ਼ੀ ਜਿਹੇ ਬੋਲਿਆ।

ਪਰ ਅਸਲ ਗੱਲ ਤਾਂ ਇਹ ਸੀ ਕਿ ਉਹ ਦੀਵਾਨਖਾਨੇ ਵਿੱਚ ਹੀ ਰੁਕਣਾ ਚਾਹੁੰਦਾ ਸੀ ਤੇ ਸੁਰੱਖਿਅਤ ਰਹਿਣਾ ਚਾਹੁੰਦਾ ਸੀ। ਨਵੇਂ ਖਤਰਿਆਂ ਦਾ ਖਿਆਲ ਹੀ ਉਸ ਨੂੰ ਡਰਾ ਦਿੰਦਾ ਸੀ, ਪਰ ਦੂਜਿਆਂ ਨੂੰ ਇਸ ਦੀ ਸੂਹ ਨਹੀਂ ਮਿਲ਼ਣੀ ਚਾਹੀਦੀ...

ਪਰ ਅਭੈ ਨੇ ਕਿਹਾ: "ਹੁਣ ਅਸੀਂ ਇੱਥੋਂ ਖਿਸਕ ਜਾਵਾਂਗੇ ਤੇ ਘਰੇ ਪਹੁੰਚਾਂਗੇ। ਸਾਨੂੰ ਬਾਕੀਆਂ ਨੂੰ ਇਹ ਦੱਸ ਦੇਣਾ ਚਾਹੀਦਾ ਹੈ ਇੱਕ ਇੱਥੇ ਕੋਈ ਸ਼ੱਕੀ..."

ਉਹ ਆਪਣੀ ਗੱਲ ਪੂਰੀ ਨਾ ਕਰ ਸਕਿਆ, ਅਣਪਛਾਤੇ ਆਦਮੀ ਨੇ ਇੰਜਣ ਚਾਲੂ ਕਰ ਲਿਆ ਸੀ।

ਪਲਾਂ ਵਿੱਚ ਹੀ ਅਭੈ ਰਸੋਈ ਵਿੱਚ ਜਾ ਪਹੁੰਚਿਆ ਤੇ ਅੱਧ ਖੁੱਲ੍ਹੇ ਦਰਵਾਜ਼ੇ ਵਿੱਚੋਂ ਗੈਰਾਜ਼ ਵਿੱਚ ਝਾਕਣ ਲੱਗਿਆ।

ਗੈਰਾਜ਼ ਦੇ ਦਰਵਾਜ਼ੇ ’ਤੇ ਉਹ ਆਦਮੀ ਕੁਝ ਕਰ ਰਿਹਾ ਸੀ। ਦਰਵਾਜ਼ੇ ਵਿੱਚ ਇੱਕ ਠੋਸ ਲੋਹੇ ਦਾ ਡੰਡਾ ਫਸਿਆ ਹੋਇਆ ਸੀ ਤੇ ਤਾਲਾ ਇੱਕ ਪਾਸੇ ਝੂਲ ਰਿਹਾ ਸੀ। ਆਦਮੀ ਉਸ ਤਾਲੇ ਨੂੰ ਤੋੜ ਰਿਹਾ ਸੀ।

ਅਭੈ ਖਿਸਕ ਕੇ ਗੈਰਾਜ਼ ਵਿੱਚ ਆ ਗਿਆ। ਮੀਨਾ ਦਰਵਾਜ਼ੇ ’ਤੇ ਹੀ ਝੁਕੀ ਰਹੀ। ਉਹ ਇਹ ਸਭ ਵੇਖਣ ਲਈ ਉਤਸਕ ਸੀ ਕਿ ਅਭੈ ਕਾਰ ਪਿੱਛੇ ਕੀ ਕਰ ਰਿਹਾ ਹੈ। ਪਰ ਇਸ ਵਾਰ ਉਸ ਦੀ ਹਿੰਮਤ ਜਵਾਬ ਦੇ ਗਈ। ਉਹ ਅਣਪਛਾਤਾ ਆਦਮੀ ਕਿਸੇ ਵੀ ਪਲ ਪਿੱਛੇ ਮੁੜ ਸਕਦਾ ਸੀ।

ਤੇ ਉਹ ਪਿੱਛੇ ਵੱਲ ਮੁੜਿਆ ਵੀ ਸੀ, ਪਰ ਗੈਰਾਜ਼ ਦਾ ਦਰਵਾਜਾ ਖੋਲ੍ਹ ਲੈਣ ਮਗਰੋਂ।

ਮੀਨਾ ਡਰ ਗਈ ਤੇ ਸਰਦਲ ਦੇ ਪਿੱਛੇ ਵੱਲ ਖਿਸਕ ਗਈ। ਅਰੁਣ ਉਸ ਦੇ ਪਿੱਛੇ ਲੁਕਿਆ ਰਿਹਾ ਤੇ ਹੌਲ਼ੀ ਜਿਹੇ ਬੋਲਿਆ: “ਜੇਕਰ ਅਸੀਂ ਉਸ ਉੱਤੇ ਹਮਲਾ ਕਰ ਦੇਈਏ ਤਾਂ, ਅਸੀਂ ਤਿੰਨਾਂ ਦੇ ਤਿੰਨ...”

ਉਹ ਆਦਮੀ ਚੱਕੇ ਸਾਹਮਣੇ ਬੈਠ ਗਿਆ ਤੇ ਗੱਡੀ ਆਪਣੇ ਪਿੱਛੇ ਨੀਲੇ ਧੂੰਏ ਦੀ ਲਕੀਰ ਛੱਡਦੀ ਡੱਕੇ ਡੋਲੇ ਖਾਂਦੀ ਗੈਰਾਜ਼ ਤੋਂ ਬਾਹਰ ਨਿਕਲ ਗਈ।

“ਅਭੈ ਕਿੱਥੇ ਹੈ?” ਮੀਨਾ ਨੇ ਇੱਕ ਦਮ ਤ੍ਰਭਕ ਕੇ ਆਪਣਾ ਸਿਰ ਚੁੱਕਿਆ।

ਉਹ ਬਾਲ਼ਟੀਆਂ ਤੇ ਪੀਪਿਆਂ ਪਿੱਛਿਓਂ ਜਗ੍ਹਾ ਬਣਾਉਂਦਾ ਹੋਇਆ ਬਸ ਨਿਕਲ ਹੀ ਰਿਹਾ ਸੀ, ਸਿਰ ਤੋਂ ਲੈ ਕੇ ਪੈਰਾਂ ਤੱਕ ਖੁਸ਼ੀ ਨਾਲ਼ ਭਰਿਆ ਹੋਇਆ।

“ਉਹ ਆਦਮੀ ਜ਼ਿਆਦਾ ਦੂਰ ਤੱਕ ਨਹੀਂ ਜਾ ਸਕੇਗਾ!”

ਉਸ ਨੇ ਸ਼ੇਖੀ ਮਾਰਦਿਆਂ ਕਿਹਾ, ਪਰ ਛੇਤੀ ਹੀ ਇਹ ਵੀ ਕਿਹਾ ਕਿ ਚੱਲੋ ਹੁਣ ਜਿੰਨੀ ਜਲਦੀ ਹੋ ਸਕੇ ਭੱਜ ਕੇ ਘਰੇ ਚੱਲੀਏ ਤੇ ਜਾ ਕੇ ਬਾਕੀ ਸਾਰਿਆਂ ਨੂੰ ਵੀ ਇਸ ਬਾਰੇ ਦੱਸ ਦਈਏ।

ਕੁਝ ਸੁਝਾਅ ਦੇਣ ਲਈ ਅਰੁਣ ਨੇ ਵੀ ਮੂੰਹ ਖੋਲ੍ਹਿਆ ਪਰ ਕਿਸੇ ਕੋਲ਼ ਵੀ ਉਸ ਦੀ ਗੱਲ ਸੁਣਨ ਦਾ ਸਮਾਂ ਨਹੀਂ ਸੀ।

ਹਲਕੇ ਹਲਕੇ ਪੈਂਦੇ ਮੀਂਹ ’ਤੇ ਧਿਆਨ ਦਿੱਤੇ ਬਿਨਾਂ ਬੱਚਿਆਂ ਨੇ ਗਿੱਲੇ ਮੈਦਾਨੀ ਇਲਾਕੇ ਨੂੰ ਪਾਰ ਕੀਤਾ।

“ਉੱਥੇ ਤੂੰ... ਕੀ ਕੀਤਾ ਸੀ?” ਮੀਨਾ ਨੇ ਹਫ਼ਦਿਆਂ ਹੋਇਆਂ ਪੁੱਛਿਆ।

“ਸਾਨੂੰ ਉਸ ’ਤੇ ਟੁੱਟ ਪੈਣਾ ਚਾਹੀਦਾ ਸੀ,” ਅਰੁਣ ਨੇ ਸਾਹ ਲੈਂਦਿਆਂ ਕਿਹਾ।

ਅਭੈ ਕੁਝ ਨਾ ਬੋਲਿਆ, ਉਹ ਬਸ ਦੌੜਦਾ ਰਿਹਾ।

ਮੈਦਾਨ ਦੇ ਦੂਜੇ ਕਿਨਾਰੇ ’ਤੇ ਬੱਚੇ ਇੱਕ ਆਦਮੀ ਨਾਲ਼ ਵੱਜਦੇ ਵੱਜਦੇ ਬਚੇ, ਉਹ ਬੰਦੂਕ ਤੇ



ਕੈਮਰੇ ਦੇ ਨਾਲ਼ ਸੀ ਤੇ ਬਿਲਕੁਲ ਉਸ ਦੇ ਮਗਰ ਤੁਰ ਰਿਹਾ ਸੀ ਇੱਕ ਵੱਡਾ ਸਾਰਾ ਸ਼ਾਨਦਾਰ ਅਲਸ਼ੇਸੀਅਨ।

"ਕਾਮਤਾ ਚਾਚਾ ਜੀ... ਤੁਹਾਡੀ ਫੀਅਟ... ਇੱਕ ਅਣਪਛਾਤਾ ਆਦਮੀ ਸੀ ਉੱਥੇ... ਮੈਂ ਦੋ ਟੈਰਾਂ ਦੇ ਵਾਲਵ ਖੋਲ੍ਹ ਦਿੱਤੇ ਹਨ... ਉਹ ਬਹੁਤੀ ਦੂਰ ਨਹੀਂ ਜਾ ਸਕਦਾ... ਛੇਤੀ ਹੀ ਟਾਇਰ ਪਿਚਕ ਜਾਣਗੇ..." ਅਭੈ ਨੇ ਇੱਕੋ ਸਾਹੇ ਸਾਰੀ ਗੱਲ ਦੱਸ ਦਿੱਤੀ।

ਕਾਮਤਾ ਪ੍ਰਸਾਦ ਜੀ ਨੇ ਹੈਰਾਨੀ ਦਾ ਕੋਈ ਭਾਵ ਨਾ ਦਿਖਾਇਆ ਤੇ ਨਾ ਹੀ ਸੁਆਲ ਪੁੱਛਣ ਵਿੱਚ ਸਮਾਂ ਬਰਬਾਦ ਕੀਤਾ, ਉਹ ਘਰ ਵੱਲ ਮੁੜ ਪਏ।

ਹੁਣ ਪੰਜੇ ਦੌੜ ਰਹੇ ਸਨ। ਦੇਵਦਾਰ ਦੀਆਂ ਚੋਂਦੀਆਂ ਟਾਹਣੀਆਂ ਉਨ੍ਹਾਂ 'ਤੇ ਮੀਂਹ ਵਰ੍ਹਾ ਰਹੀਆਂ ਸਨ। ਉਨ੍ਹਾਂ ਦੀਆਂ ਲੱਤਾਂ ਗੋਡਿਆਂ ਤੱਕ ਭਿੱਜ ਗਈਆਂ ਸਨ।

ਅਰੁਣ ਇੱਕ ਪਲ ਲਈ ਸਾਹ ਲੈਣ ਲਈ ਰੁਕਿਆ ਪਰ ਪਿੱਛੇ ਰਹਿ ਜਾਣ ਦੇ ਡਰੋਂ ਫਿਰ ਦੌੜਨ ਲੱਗਾ। "ਮੈਂ ਕਿਹਾ ਸੀ ਕਿ ਉੱਥੇ ਨਾ ਜਾਓ... ਤੇ ਹੁਣ... ਪਾਗਲਾਂ ਵਾਂਗ ਭੱਜਣਾ ਪੈ ਰਿਹੈ..." ਉਹ ਗੁੱਸੇ ਵਿੱਚ ਬੁੜਬੁੜ ਕਰਨ ਲੱਗਾ।

ਛੇਤੀ ਹੀ ਉਹ ਜੰਗਲ਼ ਵਿੱਚ ਟੇਢੇ-ਮੇਢੇ ਰਸਤੇ 'ਤੇ ਪਹੁੰਚ ਗਏ। ਮੀਂਹ ਨਾਲ਼ ਭਿੱਜੀ ਜ਼ਮੀਨ 'ਤੇ ਟਾਇਰਾਂ ਦੇ ਨਿਸ਼ਾਨ ਸਾਫ ਦਿਖਾਈ ਦੇ ਰਹੇ ਸਨ।

ਪਿੱਛਾ ਜਾਰੀ ਰਿਹਾ। ਚਿੱਕੜ ਤੇ ਛੋਟੇ ਛੋਟੇ ਖੱਡਿਆਂ ਵਿੱਚੋਂ ਲੰਘਦਿਆਂ ਉਨ੍ਹਾਂ ਦੇ ਪੈਰ ਖੜੱਚ ਖੜੱਚ ਤੇ ਫੜੱਚ-ਫੜੱਚ ਕਰ ਰਹੇ ਸਨ।

ਤੇ ਅਖ਼ੀਰ ਉਹ ਦਿਖ ਗਈ। ਹਲਕੇ ਭੂਰੇ ਰੰਗ ਦੀ ਗੱਡੀ ਦੂਜੇ ਮੋੜ 'ਤੇ ਖੜ੍ਹੀ ਸੀ। ਕਾਰ ਦੇ ਨਾਲ਼ ਰੇਨਕੋਟ ਪਾਈ ਉਹ ਆਦਮੀ ਟਾਇਰਾਂ ਵਿੱਚ ਹਵਾ ਭਰ ਰਿਹਾ ਸੀ।

"ਹੁੱਸ਼! ਮੋਤੀ!" ਕਾਮਤਾ ਪ੍ਰਸਾਦ ਜੀ ਨੇ ਹੌਲ਼ੀ ਜਿਹੇ ਕੁੱਤੇ ਨੂੰ ਕਿਹਾ, ਫਿਰ ਉਨ੍ਹਾਂ ਨੇ ਬੱਚਿਆਂ ਨੂੰ ਰੁਕਣ ਦਾ ਇਸ਼ਾਰਾ ਕੀਤਾ ਤੇ ਆਪਣੇ ਕੁੱਤੇ ਨੂੰ ਨਾਲ਼ ਲੈ ਕੇ ਨਵੇਂ ਦੇਵਦਾਰਾਂ ਦੇ ਝੁੰਡ ਵਿੱਚ ਗੁਆਚ ਗਏ।

ਕਾਮਤਾ ਪ੍ਰਸਾਦ ਜੀ ਤੇ ਉਨ੍ਹਾਂ ਦਾ ਕੁੱਤਾ ਬਹੁਤ ਸਾਵਧਾਨੀ ਨਾਲ਼ ਉਸ ਆਦਮੀ ਵੱਲ ਵੱਧਣ ਲੱਗੇ ਤੇ ਛੇਤੀ ਹੀ ਉਹ ਬਿਲਕੁਲ ਉਸ ਦੇ ਪਿੱਛੇ ਜਾ ਕੇ ਰੁਕ ਗਏ।

"ਤੇਰੀਆਂ ਕੂਹਣੀਆਂ ਹੋਰ ਤਾਕਤਵਰ ਬਣਨ!" ਕਾਮਤਾ ਪ੍ਰਸਾਦ ਜੀ ਨੇ ਕਿਹਾ।

ਅਣਪਛਾਤਾ ਆਦਮੀ ਝਟਕੇ ਨਾਲ਼ ਮੁੜਿਆ। ਡਰ ਨਾਲ਼ ਉਸ ਦੇ ਹੱਥੋਂ ਪੰਪ ਛੁੱਟ ਗਿਆ। ਉਸ ਦੇ ਸਾਹਮਣੇ ਸੀ ਕਾਮਤਾ ਪ੍ਰਸਾਦ ਜੀ ਦੀ ਤਾਣੀ ਹੋਈ ਬੰਦੂਕ ਤੇ ਦੰਦ ਕੱਢ ਕੇ ਗੁੱਸਾਂਦਾ ਅਲਸੇਸ਼ੀਅਨ।

"ਮੇਰੀ ਗੱਡੀ ਕਰਕੇ ਇੰਨੀ ਮੁਸੀਬਤ ਝੱਲਣ ਦੀ ਕੀ ਲੋੜ ਸੀ ਭਲ਼ਾ?" ਕਾਮਤਾ ਪ੍ਰਸਾਦ ਜੀ ਦੋਸਤਾਨਾ ਅੰਦਾਜ਼ ਵਿੱਚ ਹੱਸਦੇ ਹੋਏ ਇੰਝ ਬੋਲੇ ਜਿਵੇਂ ਉਹ ਆਦਮੀ ਉਨ੍ਹਾਂ ਦਾ ਕੋਈ ਬਹੁਤ ਗੂੜ੍ਹਾ ਮਿੱਤਰ ਸੀ। "ਲਿਆਓ ਮੈਨੂੰ ਇਹ ਕੰਮ ਪੂਰਾ ਕਰਨ ਦਿਓ, ਤੁਸੀਂ ਥੋੜ੍ਹਾ ਪਾਸੇ ਹਟਣ ਦੀ ਮਿਹਰਬਾਨੀ ਕਰੋ।"

ਅਣਪਛਾਤਾ ਆਦਮੀ ਬਿਲਕੁਲ ਸੁੰਨ ਰਹਿ ਗਿਆ। ਆਗਿਆਕਾਰੀ ਤਰੀਕੇ ਨਾਲ਼ ਉਹ ਡੋਲਦੇ ਪੈਰਾਂ ਨਾਲ਼ ਇੱਕ ਪਾਸੇ ਹੱਟ ਗਿਆ। ਕਾਮਤਾਪ੍ਰਸਾਦ ਜੀ ਨੇ ਹੁਕਮ ਦਿੱਤਾ:



"ਮੋਤੀ! ਨਜ਼ਰ ਰੱਖੀਂ।"

ਤੇ ਟਾਇਰਾਂ ਵਿੱਚ ਹਵਾ ਭਰਨ ਲਈ ਅੱਗੇ ਵਧੇ। ਉਸ ਆਦਮੀ ਨੇ ਸੋਚਿਆ ਕਿ ਦੌੜਨ ਦਾ ਇਹੀ ਸਭ ਤੋਂ ਵਧੀਆ ਮੌਕਾ ਹੈ। ਪਰ ਉਸ ਦੇ ਪਹਿਲੀ ਹਿਲਜੁੱਲ ਕਰਦੇ ਸਾਰ ਹੀ ਮੋਤੀ ਨੇ ਆਪਣੇ ਦੰਦ ਕੱਢ ਲਏ ਤੇ ਇੰਝ ਗਰਜਣ ਲੱਗਾ ਕਿ ਕੈਦੀ ਮੁੜ ਆਪਣੀ ਅੱਖ ਚੁੱਕਣ ਦੀ ਹਿੰਮਤ ਨਾ ਕਰ ਸਕਿਆ।

ਹਵਾ ਭਰਨ ਮਗਰੋਂ ਕਾਮਤਾ ਪ੍ਰਸਾਦ ਜੀ ਨੇ ਉਸ ਆਦਮੀ ਦੇ ਬੈਠਣ ਲਈ ਪਿਛਲਾ ਦਰਵਾਜਾ ਖੋਲ੍ਹ ਦਿੱਤਾ।

"ਕ੍ਰਿਪਾ ਕਰਕੇ ਅੰਦਰ ਚੱਲੋ।"

"ਕੀ ਤੁਸੀਂ ਮੈਨੂੰ ਬੇਵਕੂਫ ਸਮਝਦੇ ਹੋ?" ਉਹ ਗਰਜਿਆ।

"ਤਾਂ ਤੁਸੀਂ ਸਾਡੇ ਨਾਲ਼ ਉਲਝਣ ਦੀ ਕੋਸ਼ਿਸ਼ ਕਰ ਰਹੇ ਹੋ", ਕਾਮਤਾ ਪ੍ਰਸਾਦ ਜੀ ਹੱਸੇ, "ਸਾਡੇ ਲਈ ਇਹ ਕੋਈ ਪ੍ਰੇਸ਼ਾਨੀ ਹੀ ਨਹੀਂ ਹੈ।"

"ਮੋਤੀ, ਢਾਹ ਲੈ!"

ਮੋਤੀ ਨੇ ਫੌਰਨ ਅਣਪਛਾਤੇ ਬੰਦੇ ਦੇ ਪੱਟਾਂ 'ਤੇ ਝਪਟਾ ਮਾਰਿਆ, ਬਸ ਵਾਲ਼ ਜਿੰਨਾ ਖੁੰਝ ਗਿਆ...।

ਮੋਤੀ ਆਪਣਾ ਕੰਮ ਜਾਣਦਾ ਸੀ। ਉਸ ਨੂੰ ਇੰਝ ਝਪਟਾ ਮਾਰਨਾ ਸਿਖਾਇਆ ਗਿਆ ਸੀ ਜਿਸ ਦਾ ਮਕਸਦ ਸਿਰਫ਼ ਡਰਾਉਣਾ ਹੁੰਦਾ ਸੀ।

ਪਰ ਉਸ ਅਣਪਛਾਤੇ ਬੰਦੇ ਨੂੰ ਕਾਫ਼ੀ ਸਬਕ ਮਿਲ ਚੁੱਕਾ ਸੀ। ਉਹ ਕਿਸੇ ਵੀ ਕਿਸਮ ਦਾ ਵਿਰੋਧ ਕੀਤੇ ਬਿਨਾਂ ਜਿਵੇਂ ਕਿਵੇਂ ਕਾਰ ਵਿੱਚ ਵੜ ਗਿਆ। ਉਸ ਤੋਂ ਪਿੱਛੋਂ ਮੋਤੀ ਨੇ ਕਾਰ ਵਿੱਚ ਛਾਲ਼ ਮਾਰੀ ਤੇ ਉਸ ਦੇ ਨਾਲ਼ ਸਮਾਧੀ ਲਾ ਕੇ ਬੈਠ ਗਿਆ।

"ਮੈਂ ਤੁਹਾਨੂੰ ਸਲਾਹ ਦਿਆਂਗਾ ਕਿ ਤੁਸੀਂ ਠੀਕ ਤਰ੍ਹਾਂ ਵਿਓਹਾਰ ਕਰਿਓ", ਕਾਮਤਾਪ੍ਰਸਾਦ ਜੀ ਨੇ ਕਿਹਾ, "ਮੋਤੀ ਨੂੰ ਅਚਾਨਕ ਕੀਤੀਆਂ ਗਈਆਂ ਹਰਕਤਾਂ ਪਸੰਦ ਨਹੀਂ ਆਉਂਦੀਆਂ।"

ਕਾਮਤਾ ਪ੍ਰਸਾਦ ਜੀ ਸਟੇਅਰਿੰਗ ਸਾਹਮਣੇ ਬੈਠੇ ਤੇ ਉਨ੍ਹਾਂ ਨਾਲ਼ ਤਿੰਨੇ ਦੇ ਤਿੰਨੇ ਬੱਚੇ ਜਿਵੇਂ ਕਿਵੇਂ ਕਰਕੇ ਸਾਹਮਣੇ ਵਾਲ਼ੀ ਸੀਟ 'ਤੇ ਵੜ ਕੇ ਬੈਠ ਗਏ।

ਉਹ ਪਿੰਡ ਵੱਲ ਤੁਰ ਪਏ, ਜਿੱਥੋਂ ਪੁਲਸ ਚੌਂਕੀ ਸਭ ਤੋਂ ਨੇੜੇ ਪੈਂਦੀ ਸੀ।

"ਤੈਨੂੰ ਵਾਲਵ ਖੋਲ੍ਹਣ ਦੀ ਕਿਵੇਂ ਸੁੱਝੀ ਅਭੈ" ਕਾਮਤਾ ਪ੍ਰਸਾਦ ਜੀ ਜਾਣਨ ਲਈ ਉਤਸਕ ਸਨ।

"ਉਹ, ਕੁਝ ਬਦਮਾਸ਼ਾਂ ਨੇ ਸਾਡੀ ਗੱਡੀ ਨਾਲ਼ ਇਹੀ ਸ਼ਰਾਰਤ ਕੀਤੀ ਸੀ," ਅਭੈ ਨੇ ਸਮਝਾਇਆ।

ਪਿੱਛੋਂ ਬੁਰੀ ਤਰ੍ਹਾਂ, ਕੁੜਨ ਦੀ ਅਵਾਜ਼ ਆਈ, ਕਾਮਤਾ ਪ੍ਰਸਾਦ ਜੀ ਪਿੱਛੇ ਮੁੜੇ।

"ਆਪਣੀ ਖੋਪੜੀ ਵਿੱਚ ਸੱਭਿਅਕ ਜ਼ੁਬਾਨ ਰੱਖੋ, ਮੋਤੀ ਨੂੰ ਗੁੱਸਾ ਆ ਸਕਦੈ। ਉਸ ਨੂੰ ਗਾਲ੍ਹਾਂ ਭਰੀ ਭਾਸ਼ਾ ਸੁਣਨ ਦੀ ਆਦਤ ਨਹੀਂ ਹੈ ਤੇ ਖਿਆਲ ਰਹੇ ਕਿ ਇੱਕ ਨੌਜਵਾਨ, ਆਦਰਯੋਗ ਕੁੜੀ ਸਾਡੇ ਵਿਚਕਾਰ ਬੈਠੀ ਹੈ।"

ਤੇ ਜਵਾਬ ਵਿੱਚ ਸੁਣੀ ਮੀਨਾ ਦੀ ਖਿੜਖਿੜਾਹਟ।



